

੧ੴ ਸਤਿਗੁਰ ਪ੍ਰਸਾਦਿ



# ਜਪਹੁ ਤ ਏਕੋ ਨਾਮਾ

ਡਾ. ਗੰਡਾ ਸਿੰਘ ਮੈਮੋਰੀਅਲ ਟਰੱਸਟ ਵਲੋਂ ਕਰਵਾਈ ਗਈ
ਲੇਖ ਪ੍ਰਤਿਯੋਗਤਾ (2001-2002) ਵਿੱਚ
ਪਹਿਲਾ ਸਥਾਨ ਪ੍ਰਾਪਤ ਲੇਖ


ਲੇਖਕ

**ਸ. ਕੁਲਵੰਤ ਸਿੰਘ**, ਐਮ.ਏ. (ਗਿਆਨੀ)
ਸੈਟੇਲਾਈਟ ਕੋਲੈਕਸ਼ਨ
ਐਮ.ਆਰ. ਕੰਪਲੈਕਸ 14 ਮੇਨ
ਕੁਮਾਰਾਸਵਾਮੀ ਲੇ-ਆਊਟ
ਬੰਗਲੌਰ-560070



2003
ਗੁਰੂ ਨਾਨਕ ਦੇਵ ਮਿਸ਼ਨ ਲੜੀ 514

**ਗੁਰੂ ਨਾਨਕ ਦੇਵ ਮਿਸ਼ਨ**
**ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ**
**1- ਢਿੱਲੋਂ ਮਾਰਗ, ਪਟਿਆਲਾ**

ਭੇਟਾ : 15/-

# ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ (SGPC), ਅੰਮ੍ਰਿਤਸਰ ਦਾ ਵਿਸ਼ੇਸ਼ ਧੰਨਵਾਦ

ਗੁਰੂ ਨਾਨਕ ਦੇਵ ਮਿਸ਼ਨ ਪਟਿਆਲਾ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਦੇ ਸਤਿਕਾਰਯੋਗ ਪ੍ਰਧਾਨ ਪ੍ਰੋ. ਕਿਰਪਾਲ ਸਿੰਘ ਬਡੂੰਗਰ, ਧਰਮ ਪ੍ਰਚਾਰ ਕਮੇਟੀ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਦਾ ਬਹੁਤ ਰਿਣੀ ਹੈ ਜਿਨ੍ਹਾਂ ਨੇ ਪਿਛਲੇ ਮਾਲੀ ਸਾਲ ਵਿਚ ਮਿਸ਼ਨ ਨੂੰ ਮਾਲੀ ਸਹਾਇਤਾ ਦੇ ਕੇ ਮਿਸ਼ਨ ਦੇ ਅਹੁਦੇਦਾਰਾਂ ਅਤੇ ਸਮੂਹ ਮੈਂਬਰਾਂ ਨੂੰ ਸਿੱਖੀ ਦੇ ਪ੍ਰਚਾਰ ਲਈ ਆਪਣੀਆਂ ਗਤੀਵਿਧੀਆਂ ਜਾਰੀ ਰੱਖਣ ਅਤੇ ਉਨ੍ਹਾਂ ਦਾ ਖੇਤਰ ਹੋਰ ਵਿਸਤ੍ਰਿਤ ਕਰਨ ਲਈ ਬਹੁਤ ਉਤਸ਼ਾਹਿਤ ਕੀਤਾ ਹੈ। ਅਸੀਂ ਸਮੂਹ ਸਿੱਖ ਸੰਗਤ ਨੂੰ ਵਿਸ਼ਵਾਸ ਦਿਵਾਉਂਦੇ ਹਾਂ ਕਿ 'ਸਿੱਖਾਂ ਦੀ ਸੰਸਦ' (ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਅੰਮ੍ਰਿਤਸਰ) ਦੀ ਗੌਰਵਮਈ ਸਰਪ੍ਰਸਤੀ ਅਧੀਨ ਗੁਰੂ ਨਾਨਕ ਦੇਵ ਮਿਸ਼ਨ ਸਿੱਖੀ ਦੇ ਪ੍ਰਚਾਰ ਅਤੇ ਵਿਕਾਸ ਲਈ ਹਾਰਦਿਕ ਯਤਨ ਕਰਦਾ ਰਹੇਗਾ। ਸਾਨੂੰ ਪੂਰਨ ਵਿਸ਼ਵਾਸ ਹੈ ਕਿ ਸਿੱਖਾਂ ਦੀ ਇਹ ਮਹਾਨ ਧਾਰਮਿਕ ਤੇ ਪ੍ਰਬੰਧਕੀ ਸੰਸਥਾ ਗੁਰੂ ਨਾਨਕ ਦੇਵ ਮਿਸ਼ਨ ਨੂੰ ਆਪਣੀ ਸਰਪ੍ਰਸਤੀ ਦੁਆਰਾ ਨਿਰੰਤਰ ਉਤਸ਼ਾਹਿਤ ਕਰਦੀ ਰਹੇਗੀ।

**ਡਾ. ਐਸ. ਐਸ. ਨੰਦਾ**
ਪੀ.ਐਚਡੀ.
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ਼ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 2215704
2214738

# ਜਪਹੁ ਤ ਏਕੋ ਨਾਮਾ

ਕੁਲਵੰਤ ਸਿੰਘ

"ਜਪਹੁ ਤ ਏਕਾ ਨਾਮਾ" ਤੁੱਕ ਗੁਰੂ ਨਾਨਕ ਦੇਵ ਜੀ ਮਹਾਰਾਜ ਦੇ ਸੂਹੀ ਰਾਗ ਵਿੱਚ ਉਚਾਰੇ ਸ਼ਬਦ ਦੀ ਹੈ ਜਿਹੜਾ ਕਿ ਜੁਗੋ ਜੁਗ ਅਟੱਲ ਧੰਨ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ 728 ਤੇ ਹੈ। ਸ਼ਬਦ ਹੇਠ ਦਰਜ ਹੈ।

*ਭਾਂਡਾ ਧੋਇ ਬੈਸਿ ਧੂਪੁ ਦੇਵਹੁ*
*ਤਉ ਦੂਧੈ ਕਉ ਜਾਵਹੁ ॥*
*ਦੂਧੁ ਕਰਮ ਫੁਨਿ ਸੁਰਤਿ ਸਮਾਇਣੁ*
*ਹੋਇ ਨਿਰਾਸ ਜਮਾਵਹੁ ॥੧॥*
*ਜਪਹੁ ਤ ਏਕੋ ਨਾਮਾ ॥*
*ਅਵਰਿ ਨਿਰਾਫਲ ਕਾਮਾ ॥੧॥ਰਹਾਉ*
*ਇਹੁ ਮਨੁ ਈਟੀ ਹਾਥਿ ਕਰਹੁ*
*ਫੁਨਿ ਨੇਤ੍ਰਉ ਨੀਦ ਨ ਆਵੈ ॥*
*ਰਸਨਾ ਨਾਮੁ ਜਪਹੁ ਤਬ ਮਥੀਐ*
*ਇਨ ਬਿਧਿ ਅੰਮ੍ਰਿਤ ਪਾਵਹੁ ॥੨॥*
*ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ ਭਾਵਨ ਪਾਤੀ ਤ੍ਰਿਪਤਿ ਕਰੇ ॥*
*ਪੂਜਾ ਪ੍ਰਾਣ ਸੇਵਕੁ ਜੇ ਸੇਵੇ ਇਨ੍ਹ ਬਿਧਿ ਸਾਹਿਬੁ ਰਵਤੁ ਰਹੈ ॥੩॥*
*ਕਹਦੇ ਕਹਹਿ ਕਹੇ ਕਹਿ ਜਾਵਹਿ ਤੁਮ ਸਰਿ ਅਵਰੁ ਨ ਕੋਈ ॥*
*ਭਗਤਿ ਹੀਣੁ ਨਾਨਕੁ ਜਨੁ ਜੰਪੈ ਹਉ ਸਾਲਾਹੀ ਸਦਾ ਸੋਈ ॥੪॥੧॥*

ਇਸ ਸ਼ਬਦ ਦਾ ਕੇਂਦਰੀ ਭਾਵ ਰਹਾਉ ਦੀਆਂ ਤੁਕਾਂ ਵਿੱਚ ਹੈ। ਸ਼ਬਦ ਦੀਆਂ ਰਹਾਉ ਦੀਆਂ ਪੰਕਤੀਆਂ ਹਨ :-

*ਜਪਹੁ ਤ ਏਕੋ ਨਾਮਾ ॥*
*ਅਵਰਿ ਨਿਰਾਫਲ ਕਾਮਾ ॥*

ਗੁਰੂ ਜੀ ਇਕ ਜਗਿਆਸੂ ਨੂੰ ਸੰਬੋਧਤ ਕਰਦੇ ਹੋਇ ਬਚਨ ਕਰਦੇ ਹਨ 'ਹੇ ਭਾਈ ਕੇਵਲ ਪਰਮਾਤਮਾ ਦਾ ਨਾਮ ਜੱਪ ਕਿਉਂਕਿ ਪਰਮਾਤਮਾ ਦਾ ਨਾਮ ਜਪਣ ਕਰਕੇ ਹੀ ਤੇਰਾ ਉਧਾਰ ਹੋਵੇਗਾ ਤੇ ਬਾਕੀ ਸਾਰੇ ਹੋਰ ਉੱਦਮ ਵਿਅਰਥ ਹਨ।' ਨਾਮ ਜਪਣ ਦੇ ਵਿਸ਼ੇ ਤੇ ਵਿਚਾਰ ਕਰਨ ਤੋਂ ਪਹਿਲਾਂ ਨਾਮ ਕੀ ਹੈ ਤੇ ਚਰਚਾ ਕਰਨੀ ਸਭਾਇਮਾਨ ਤੇ ਉਚਿਤ ਹੈ।

**ਨਾਮ ਕੀ ਹੈ :** ਗੁਰੂ ਗ੍ਰੰਥ ਸਾਹਿਬ ਵਿੱਚ ਨਾਮ ਪੱਦ ਦੀ ਵਰਤੋਂ 5999 ਵਾਰੀ ਕੀਤੀ ਗਈ ਹੈ। ਇਸ ਲਈ ਸਪੱਸ਼ਟ ਹੈ ਕਿ ਗੁਰੂ ਗ੍ਰੰਥ ਸਾਹਿਬ ਦਾ ਮੂਲ ਵਿਸ਼ਾ ਨਾਮ ਤੇ ਇਸ ਦੀ ਪਰਾਪਤੀ ਹੈ। ਨਾਮ ਇੱਕ ਸਾਧਨ ਹੈ ਜਿਸ ਰਾਹੀਂ ਮਨੁੱਖ ਪਰਮਾਤਮਾ ਦੇ ਨੇੜੇ ਹੁੰਦਾ ਹੈ ਤੇ ਅੰਤ

ਵਿੱਚ ਉਸ ਨਾਲ ਇੱਕ ਮਿੱਕ ਹੋਣ ਦੇ ਲਾਇਕ ਬਣਦਾ ਹੈ। ਸਿੱਖ ਧਰਮ ਵਿੱਚ ਨਾਮ ਜਪਣ ਦੀ ਸਾਧਨਾ ਨੂੰ ਸਿਮਰਨ ਕਹਿੰਦੇ ਹਨ। ਸਿਮਰਨ ਦਾ ਭਾਵ ਕਿ ਪਰਮਾਤਮਾ ਨੂੰ ਹਰ ਸਮੇਂ ਯਾਦ ਕਰਨਾ। ਪਰਮਾਤਮਾ ਦਾ ਨਾਮ ਵੀ ਹੈ ਤੇ ਸਰੂਪ ਵੀ ਹੈ। ਉਸ ਦਾ ਸਰੂਪ ਸੰਸਾਰੀ ਅੱਖੀਆਂ ਲਈ ਅਦ੍ਰਿਸ਼ਟ ਹੈ। ਗੁਰੂ ਸਾਹਿਬ ਨੇ ਉਸ ਦੇ ਸਰੂਪ ਨੂੰ ਉਸ ਦੇ ਨਾਮ ਰਾਹੀਂ ਪ੍ਰਗਟ ਕੀਤਾ ਹੈ। ਪਰਮਾਤਮਾ ਦਾ ਨਾਮ ਉਸ ਦੀਆਂ ਸਿੱਫਤਾਂ ਦੇ ਆਧਾਰ ਤੇ ਵੀ ਰਖੇ ਗਏ ਹਨ। ਐਸੇ ਨਾਵਾਂ ਨੂੰ ਕਿਰਤਮ ਨਾਮ ਆਖਦੇ ਹਨ। ਪਰਮਾਤਮਾ ਦੇ ਕਿਰਤਮ ਨਾਵਾਂ ਦਾ ਕੋਈ ਅੰਤ ਨਹੀਂ ਹੈ। ਸਤਿਨਾਮ ਉਹ ਸੱਚਾ ਨਾਮ ਹੈ ਜਿਹੜਾ ਕਿ ਗੁਰੂ ਨਾਨਕ ਦੇਵ ਜੀ ਦੇ ਨਿੱਜੀ ਅਨੁਭਵ ਤੋਂ ਪੈਦਾ ਹੋਇਆ ਹੈ। ਸਤਿਨਾਮ ਦੀ ਦੀਖਿਆ ਪਰਾਪਤ ਕਰਕੇ ਜਗਿਆਸੂ ਦੇ ਹਿਰਦੇ ਵਿੱਚ ਪਰਮਾਤਮਾ ਦਾ ਤੱਤ ਸਰੂਪ ਪ੍ਰਗਟ ਹੁੰਦਾ ਹੈ। ਪਰਮਾਤਮਾ ਦਾ ਸੱਚਾ ਨਾਮ ਉਸ ਦੀ ਨਿਰਮਲ ਭਰਪੂਰ, ਸ਼ਕਤੀਸ਼ਾਲੀ ਤੇ ਸਰਬ ਵਿਆਪਕ ਬੈਖਰੀ ਸ਼ਕਤੀ ਦਾ ਸੂਚਕ ਹੈ। ਨਾਮ ਦੋ ਪ੍ਰਕਾਰ ਦਾ ਹੈ।

1. ਵਰਣਾਤਮਕ 2. ਧੁਨਾਤਮਕ

**1. ਵਰਣਾਤਮਕ ਨਾਮ** : ਇਹ ਨਾਮ ਲਿਖਣ, ਪੜ੍ਹਨ ਤੇ ਬੋਲਣ ਵਿੱਚ ਆਉਂਦਾ ਹੈ। ਇਹ ਮਨ ਦੀ ਸ਼ੁਧੀ ਲਈ ਜ਼ਰੂਰੀ ਹੈ। ਵਰਣਾਤਮਕ ਨਾਮ ਚਾਰ ਪ੍ਰਕਾਰ ਦੇ ਹਨ।

(ੳ) ਬੈਖਰੀ : ਜੋ ਜੀਭ ਜਾਂ ਬੁਲ੍ਹਾਂ ਨਾਲ ਬੋਲਿਆ ਜਾਂਦਾ ਹੈ।

(ਅ) ਮਧਮਾ : ਜੋ ਗਲੇ ਜਾਂ ਮੂੰਹ ਵਿੱਚ ਚੁਪ ਚਾਪ ਉਚਾਰਿਆ ਜਾਂਦਾ ਹੈ।

(ੲ) ਪਸ਼ੰਸਤੀ : ਜਿਸ ਦਾ ਮਨ ਨਾਲ ਹਿਰਦੇ ਵਿੱਚ ਜਾਪ ਕੀਤਾ ਜਾਂਦਾ ਹੈ।

(ਸ) ਪਰਾ : ਜੋਗੀ ਲੋਕ ਧੁਨੀ ਵਿੱਚੋਂ ਇੱਕ ਤਰ੍ਹਾਂ ਦੇ ਹਿਲਾਰੇ ਉਠਾਂਦੇ ਹਨ।

**2. ਧੁਨਾਤਮਕ** : ਇਹ ਮੁਕਤੀ ਦੇਣ ਵਾਲਾ ਨਾਮ ਸੱਭ ਲਈ ਇੱਕ ਹੈ। ਇਹ ਹਰ ਜੀਵ ਦੇ ਅੰਦਰ ਧੁਨਕਾਰ ਦੇ ਰਿਹਾ ਹੈ। ਇਹ ਪਰਮੇਸ਼ਰ ਦੀ ਧੁਰ ਦਰਗਾਹ ਤੋਂ ਆ ਰਿਹਾ ਹੈ ਤੇ ਇਸ ਦਾ ਕੋਈ ਆਦਿ ਤੇ ਅੰਤ ਨਹੀਂ। ਇਹ ਦੁਨੀਆਂ ਦੇ ਬਣਨ ਤੋਂ ਪਹਿਲਾਂ ਕਾਇਮ ਸੀ ਤੇ ਸਦਾ ਕਾਇਮ ਰਹੇਗਾ। ਗੁਰੂ ਅਮਰਦਾਸ ਜੀ ਬਾਣੀ ਵਿੱਚ ਵਰਨਣ ਕਰਦੇ ਹਨ ਕਿ ਨਾਮ ਗੁਪਤ ਤੌਰ 'ਤੇ ਕਲਜੁਗ ਵਿੱਚ ਵਰਤ ਰਿਹਾ ਹੈ ਤੇ ਹਰ ਇੱਕ ਦੇ ਹਿਰਦੇ ਵਿੱਚ ਭਰਪੂਰ ਹੈ, ਪਰ ਇਹ ਨਾਮ ਰਤਨ ਤਿਨ੍ਹਾਂ ਹਿਰਦਿਆਂ ਵਿੱਚ ਪ੍ਰਗਟ ਹੁੰਦਾ ਹੈ ਜਿਹੜੇ ਗੁਰੂ ਦੀ ਸ਼ਰਨ ਵਿੱਚ ਭੱਜ ਕੇ ਪੈ ਜਾਂਦੇ ਹਨ।

*ਗੁਪਤਾ ਨਾਮੁ ਵਰਤੈ ਵਿਚਿ ਕਲਜੁਗਿ*
*ਘਟਿ ਘਟਿ ਹਰਿ ਭਰਪੂਰਿ ਰਹਿਆ ॥*
*ਨਾਮੁ ਰਤਨੁ ਤਿਨਾ ਹਿਰਦੈ ਪ੍ਰਗਟਿਆ*
*ਜੋ ਗੁਰ ਸਰਣਾਈ ਭਜਿ ਪਇਆ ॥* *(ਪੰਨਾ 1334)*

ਗੁਰੂ ਨਾਨਕ ਦੇਵ ਜੀ ਨੇ ਉਚਾਰਨ ਕੀਤਾ ਹੈ ਕਿ ਪਰਮਾਤਮਾ ਦਾ ਨਾਮ ਜੋ ਗੁਰੂ ਵਲੋਂ ਦੀਕਸ਼ਾ ਦੇ ਰੂਪ ਵਿੱਚ ਮਿਲਦਾ ਹੈ ਉਸ ਨੂੰ ਦੂਸਰੇ ਸ਼ਬਦਾਂ ਵਿੱਚ ਅੰਮ੍ਰਿਤ ਕਿਹਾ ਜਾਂਦਾ ਹੈ।

*ਅੰਮ੍ਰਿਤੁ ਹਰਿ ਕਾ ਨਾਉ ਦੇਵੈ ਦੀਖਿਆ ॥* *(ਪੰਨਾ 729)*

ਗੁਰੂ ਅਮਰਦਾਸ ਜੀ ਨੇ ਅੰਮ੍ਰਿਤ ਨੂੰ ਨਾਮ ਕਿਹਾ ਹੈ। ਇਸ ਨਾਮ ਰੂਪੀ ਅੰਮ੍ਰਿਤ ਨੂੰ ਪੀ ਕੇ ਆਤਮਾ ਤ੍ਰਿਪਤ ਹੋ ਜਾਂਦੀ ਹੈ।

*ਅੰਮ੍ਰਿਤੁ ਹਰਿ ਕਾ ਨਾਮੁ ਹੈ ਜਿਤੁ ਪੀਤੈ ਤਿਖ ਜਾਇ ॥ (ਪੰਨਾ 1283)*

ਗੁਰੂ ਰਾਮਦਾਸ ਜੀ ਮਹਾਰਾਜ ਫਰਮਾਉਂਦੇ ਹਨ ਕਿ ਹੇ ਮੇਰੀ ਜਿੰਦੇ ਅੰਮ੍ਰਿਤ ਪਰਮਾਤਮਾ ਦਾ ਨਾਮ ਹੈ ਜੋ ਗੁਰੂ ਦੇ ਉਪਦੇਸ਼ ਰਾਹੀਂ ਭਾਵ ਗੁਰੂ ਰਾਹੀਂ ਹੀ ਪ੍ਰਾਪਤ ਕੀਤਾ ਜਾ ਸਕਦਾ ਹੈ।

*ਅੰਮ੍ਰਿਤੁ ਹਰਿ ਹਰਿ ਨਾਮੁ ਹੈ ਮੇਰੀ ਜਿੰਦੁੜੀਏ*
*ਅੰਮ੍ਰਿਤੁ ਗੁਰਮਤਿ ਪਾਏ ਰਾਮ ॥ (ਪੰਨਾ 538)*

ਪੰਚਮ ਪਾਤਸ਼ਾਹ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤਾ ਹੈ ਕਿ ਪ੍ਰਭੂ ਦਾ ਨਾਮ ਨਉ ਨਿਧ ਅੰਮ੍ਰਿਤ ਹੈ ਜਿਸ ਦਾ ਟਿਕਾਣਾ ਸਰੀਰ ਵਿੱਚ ਹੈ। ਅੰਮ੍ਰਿਤ ਹੀ ਪਰਮਾਤਮਾ ਦਾ ਨਾਮ ਹੈ।

*ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥*
*ਦੇਹੀ ਮਹਿ ਇਸ ਕਾ ਬਿਸ੍ਰਾਮੁ ॥ (ਪੰਨਾ 293)*

ਗੁਰੂ ਸਾਹਿਬਾਨ ਨੇ ਪਰਮਾਤਮਾ ਦੀ ਸਮੁਚੀ ਸ਼ਕਤੀ ਨੂੰ ਦਰਸਾਉਣ ਲਈ ਨਾਮ ਦੀ ਵਰਤੋਂ ਕੀਤੀ ਹੈ। ਨਾਮ ਰਾਹੀਂ ਉਸ ਦੀ ਸ਼ਕਤੀ ਦਾ ਝਲਕਾਰਾ ਮਨ ਵਿੱਚ ਪੈਂਦਾ ਹੈ। ਗੁਰੂ ਨਾਨਕ ਦੇਵ ਜੀ ਨਾਮ ਦੀ ਸਿਫਤਿ ਸਲਾਹ ਇਸ ਤਰ੍ਹਾਂ ਕਰਦੇ ਹਨ :

*ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥ (ਪੰਨਾ 55)*

ਨਾਮ ਇੱਕ ਐਸੀ ਕੇਂਦਰੀ ਦੌੜਦੀ ਰੂਹ ਹੈ ਜੋ ਬ੍ਰਹਿਮੰਡ ਵਿਚਕਾਰ ਸਰਬ ਵਿਆਪਕਤਾ ਦੇ ਰੂਪ ਵਿੱਚ ਸਮਾਈ ਹੋਈ ਹੈ। ਨਾਮ ਇੱਕ ਐਸਾ ਸੰਕਲਪ ਹੈ ਜੋ ਆਪਣੇ ਆਪ ਵਿੱਚ ਸੰਪੂਰਨ ਹੈ। ਨਾਮ ਸਮੁੱਚੇ ਪਸਾਰੇ ਦਾ ਮੂਲ ਤੱਤ ਹੈ। ਗੁਰੂ ਅਰਜਨ ਦੇਵ ਜੀ ਨੇ ਨਾਮ ਨੂੰ ਸਾਰੇ ਸੰਸਾਰ ਦੇ ਪਸਾਰੇ ਲਈ ਮੁੱਢਲਾ ਕਾਰਨ ਮੰਨਿਆ ਹੈ।

*ਨਾਮ ਕੇ ਧਾਰੇ ਸੰਗਲ ਜੰਤ ॥ ਨਾਮ ਕੇ ਧਾਰੇ ਖੰਡ ਬ੍ਰਹਮੰਡ ॥*
*ਨਾਮ ਕੇ ਧਾਰੇ ਸਿਮ੍ਰਿਤਿ ਬੇਦ ਪੁਰਾਨ ॥ ਨਾਮ ਕੇ ਧਾਰੇ*
*ਸੁਨਨ ਗਿਆਨ ਧਿਆਨ ॥ ਨਾਮ ਕੇ ਧਾਰੇ ਆਗਾਸ ਪਾਤਾਲ ॥*
*ਨਾਮ ਕੇ ਧਾਰੇ ਸਗਲ ਆਕਾਰ ॥ ਨਾਮੇ ਕੇ ਧਾਰੇ ਪੁਰੀਆ ਸਭ ਭਵਨ ॥*
*(ਪੰਨਾ 284)*

ਨਾਮ ਨੇ ਹੀ ਸਾਰੇ ਜੰਤ ਬਣਾਏ ਹਨ। ਨਾਮ ਨੇ ਹੀ ਖੰਡ ਤੇ ਬ੍ਰਹਮੰਡ ਬਣਾਏ ਹਨ। ਨਾਮ ਨੇ ਸਾਰੇ ਅਕਾਸ਼ ਤੇ ਪਤਾਲ ਬਣਾਏ ਹਨ। ਨਾਮ ਨੇ ਹੀ ਸਾਰਾ ਦ੍ਰਿਸ਼ਟੀਮਾਨ ਆਕਾਰ ਬਣਾਇਆ ਹੈ। ਨਾਮ ਨੇ ਹੀ ਸਾਰੀਆਂ ਪੁਰੀਆਂ ਤੇ ਸਾਰੇ ਭਵਨ ਰਚੇ ਹਨ। ਨਾਮ ਪ੍ਰਮਾਤਮਾ ਨਾਲ ਅਭੇਦ ਹੈ। ਉਸ ਦੀ ਆਪਣੀ ਕੋਈ ਵਿਆਪਕ ਕਲਾ ਵਸਤੂ ਹੈ। ਉਸਨੂੰ ਪ੍ਰਗਟ ਕੀਤਾ ਜਾ ਸਕਦਾ ਹੈ। ਪ੍ਰਮਾਤਮਾ ਨੂੰ ਇੱਕ ਸੁਹਾਵਣਾ ਰੁਖ ਕਿਹਾ ਜਾ ਸਕਦਾ ਹੈ ਜਿਸ ਨੂੰ ਨਾਮ ਫਲ ਲਗਦਾ ਹੈ।

*"ਸਾਹਿਬੁ ਸਫਲਿਓ ਰੁਖੜਾ ਅੰਮ੍ਰਿਤੁ ਜਾ ਕਾ ਨਾਉ ॥"*

ਇਹੀ ਕਾਰਨ ਹੈ ਕਿ ਗੁਰੂ ਨਾਨਕ ਦੇਵ ਜੀ ਨੇ ਨਾਮ ਦਾ ਪ੍ਰਚਾਰ ਕੀਤਾ ਤੇ ਬਾਕੀ ਸਾਰੇ ਵਹਿਮਾਂ ਭਰਮਾਂ ਦਾ ਖੰਡਨ ਕੀਤਾ ਹੈ ਜਿਵੇਂ ਕਿ ਅਕਾਲ ਪੁਰਖ ਨੇ ਗੁਰੂ ਜੀ ਨੂੰ ਨਾਮ ਦਾ ਪ੍ਰਚਾਰ ਕਰਨ ਲਈ ਹੁਕਮ ਕੀਤਾ ਹੈ। ਇਸ ਦੀ ਪ੍ਰੋੜ੍ਹਤਾ ਗੁਰੂ ਜੀ ਦੇ ਆਪਣੇ ਮੁਖ ਤੋਂ ਉਚਾਰੀ ਬਾਣੀ ਰਾਹੀਂ ਹੁੰਦੀ ਹੈ।

*ਹਉ ਢਾਢੀ ਵੇਕਾਰੁ ਕਾਰੈ ਲਾਇਆ ॥*
*ਰਾਤਿ ਦਿਹੈ ਕੈ ਵਾਰ ਧੁਰਹੁ ਫੁਰਮਾਇਆ ॥*
*ਢਾਢੀ ਸਚੈ ਮਹਿਲ ਖਸਮਿ ਬੁਲਾਇਆ ॥*
*ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥*
*ਸਚਾ ਅੰਮ੍ਰਿਤ ਨਾਮੁ ਭੋਜਨੁ ਆਇਆ ॥*
*ਗੁਰਮਤੀ ਖਾਧਾ ਰਜਿ ਤਿਨਿ ਸੁਖੁ ਪਾਇਆ ॥*
*ਢਾਢੀ ਕਰੇ ਪਸਾਉ ਸਬਦੁ ਵਜਾਇਆ ॥*
*ਨਾਨਕ ਸਚੁ ਸਾਲਾਹਿ ਪੂਰਾ ਪਾਇਆ ॥*

ਮੈਨੂੰ ਭੱਟ ਨੂੰ ਪਰਮਾਤਮਾ ਨੇ ਸੇਵਾ ਵਿੱਚ ਲਾ ਲਿਆ ਹੈ। ਉਸ ਨੇ ਮੈਨੂੰ ਰਾਤ ਦਿਨ ਜਸ ਗਾਇਨ ਕਰਨ ਲਈ ਹੁਕਮ ਕੀਤਾ। ਮਾਲਕ ਨੇ ਭੱਟ ਨੂੰ ਆਪਣੇ ਸਚੇ ਦਰਬਾਰ ਵਿੱਚ ਬੁਲਾਇਆ। ਉਸ ਨੇ ਆਪਣੀ ਸਚੀ ਕੀਰਤੀ ਤੇ ਜੱਸ ਦੀ ਪੁਸ਼ਾਕ ਮੈਨੂੰ ਪਵਾ ਦਿੱਤੀ। ਤੱਦ ਤੋਂ ਅੰਮ੍ਰਿਤ ਰੂਪੀ ਨਾਮ ਮੇਰਾ ਖਾਣਾ ਬਣ ਗਿਆ। ਜੋ ਗੁਰੂ ਉਪਦੇਸ਼ ਦੇ ਤਾਬੇ ਇਸ ਖਾਣੇ ਨੂੰ ਖਾਂਦੇ ਹਨ ਉਹ ਸੁਖੀ ਰਹਿੰਦੇ ਹਨ। ਗੁਰਬਾਣੀ ਗਾਇਨ ਕਰਨ ਨਾਲ ਮੈਂ ਜਸ ਗਾਉਣ ਵਾਲੇ ਸਾਹਿਬ ਦੀ ਵਡਿਆਈ ਕਰਦਾ ਹਾਂ। ਨਾਨਕ ਆਖਦਾ ਹੈ ਕਿ ਸਚੇ ਨਾਮ ਦੀ ਉਸਤਤੀ ਕਰਨ ਦੁਆਰਾ ਮੈਂ ਪੂਰੇ ਮਾਲਿਕ ਨੂੰ ਪਰਾਪਤ ਕਰ ਲਿਆ ਹੈ।

**ਨਾਮ ਤੋਂ ਬਿਨਾਂ ਸਾਰੇ ਉੱਦਮ ਵਿਆਰਥ ਹਨ** : ਸਾਰੇ ਗੁਰੂ ਸਾਹਿਬਾਨ ਨੇ ਨਾਮ ਦੀ ਸਿਫਤਿ ਸਲਾਹ ਕੀਤੀ ਹੈ ਇਸ ਨੂੰ ਸ੍ਰੇਸ਼ਟ ਮੰਨਿਆ ਹੈ। ਨਾਮ ਤੋਂ ਬਿਨਾਂ ਸਾਰੇ ਯਤਨ ਫਜ਼ੂਲ ਹਨ। ਗੁਰੂ ਨਾਨਕ ਦੇਵ ਜੀ ਨੇ ਨਾਮ ਤੋਂ ਬਿਨਾ ਸਾਰੇ ਕਰਮਾਂ ਨੂੰ ਵਿਅਰਥ ਮੰਨਿਆ ਹੈ। ਗੁਰੂ ਜੀ ਸਵਾਲ ਕਰਦੇ ਹਨ ਜਿਨਾ ਨੇ ਨਾਮ ਵਿਸਾਰ ਦਿੱਤਾ ਹੈ ਉਹ ਸੰਸਾਰ ਵਿੱਚ ਕਿਉਂ ਆਏ ਹਨ? ਉਨ੍ਹਾਂ ਨੂੰ ਅਗੇ ਪਿਛੇ ਸੁਖ ਨਹੀਂ ਮਿਲਦਾ। ਉਹ ਸੁਆਹ ਦੇ ਗਡੇ ਲਦ ਕਰ ਚਲੇ ਜਾਂਦੇ ਹਨ।

*ਜਿਨੀ ਨਾਮੁ ਵਿਸਾਰਿਆ ਸੇ ਕਿਤੁ ਆਏ ਸੰਸਾਰਿ ॥*
*ਆਗੈ ਪਾਛੈ ਸੁਖੁ ਨਹੀ ਗਾਡੇ ਲਾਦੇ ਛਾਰੁ ॥* *(ਪੰਨਾ 1010)*

ਸਿਰਜਨਹਾਰ ਮਾਲਕ ਨੂੰ ਜਿਹੜੇ ਭੁਲ ਜਾਂਦੇ ਹਨ, ਉਹ ਕਮਜ਼ਾਤ ਵਾਲੇ ਹਨ। ਹਰੀ ਦੇ ਨਾਮ ਤੋਂ ਬਿਨਾਂ ਉਹ ਨੀਵੀਂ ਤੋਂ ਨੀਵੀਂ ਜਾਤ ਵਾਲੇ ਹਨ। ਜਿਸ ਮੁਖ ਵਿੱਚ ਨਾਮ ਦਾ ਉਚਾਰਨ ਨਹੀਂ ਹੁੰਦਾ ਤੇ ਜੋ ਨਾਮ ਤੋਂ ਬਿਨਾ ਰਸ ਖਾਂਦਾ ਹੈ ਗੁਰੂ ਨਾਨਕ ਅਨੁਸਾਰ ਉਸ ਮੁਖ ਤੇ ਥੁਕਾਂ ਪੈਂਦੀਆਂ ਹਨ। ਇਹ ਗਲ ਇਸ ਤਰ੍ਹਾਂ ਸਮਝੋ ਕਿ ਇਹੋ ਜਿਹੇ ਵਿਅਕਤੀਆਂ ਨੂੰ ਨਾ ਲੋਕ ਤੇ ਨਾ ਹੀ ਪਰਲੋਕ ਵਿੱਚ ਸੁਖ ਮਿਲਦਾ ਹੈ।

*ਜਿਤੁ ਮੁਖਿ ਨਾਮੁ ਨ ਊਚਰਹਿ ਬਿਨੁ ਨਾਵੈ ਰਸ ਖਾਇ ॥*
*ਨਾਨਕ ਏਵੈ ਜਾਣੀਐ ਤਿਤੁ ਮੁਖਿ ਥੁਕਾ ਪਾਹਿ ॥* *(ਪੰਨਾ 473)*

ਗੁਰੂ ਨਾਨਕ ਦੇਵ ਜੀ ਨੇ ਜੋਗੀਆਂ ਦੇ ਦਰਸਾਏ ਹਠ ਨਿਗ੍ਰਹਿ ਕਰਮ ਦੇ ਸਿਧਾਂਤ ਨੂੰ ਹਾਨੀਕਾਰਕ ਮੰਨਿਆ ਜਿਵੇਂ ਕਿ ਸਰੀਰ ਛਿੱਜ ਜਾਂਦਾ ਹੈ ਤੇ ਵਰਤ ਰਖਣ ਤੇ ਤਪ ਸਾਧਨ ਨਾਲ ਮਨ ਕਦੇ ਵੀ ਨਹੀਂ ਭਿਜਦਾ। ਕੋਰੇ ਦਾ ਕੋਰਾ ਰਹਿੰਦਾ ਹੈ।

*ਹਠੁ ਨਿਗ੍ਰਹੁ ਕਰਿ ਕਾਇਆ ਛੀਜੈ ॥*

*ਵਰਤੁ ਤਪਨੁ ਕਰਿ ਮਨੁ ਨਹੀ ਭੀਜੈ ॥* *(ਪੰਨਾ 905)*

ਸਾਰੇ ਜੱਪ, ਸਾਰੇ ਤੱਪ ਤੇ ਸਾਰੀਆਂ ਚਤੁਰਾਈਆਂ ਕਰਨ ਵਾਲੇ ਉਜਾੜ ਬੀਆਬਾਨ ਵਿੱਚ ਭਟਕ ਰਹੇ ਹਨ। ਉਨ੍ਹਾਂ ਨੂੰ ਰਾਹ ਨਹੀਂ ਮਿਲਦਾ। ਗੁਰੂ ਨਾਨਕ ਦੇਵ ਜੀ ਵਰਨਣ ਕਰਦੇ ਹਨ ਨਾਮ ਦੇ ਸਖਣਿਆਂ ਦੇ ਸਿਰ ਤੇ ਸੁਆਹ ਪਏ।

*ਸਭਿ ਜਪ ਸਭਿ ਤਪ ਸਭ ਚਤੁਰਾਈ ॥*

*ਊਝੜਿ ਭਰਮੈ ਰਾਹਿ ਨਾ ਪਾਈ ॥*

*ਬਿਨੁ ਬੂਝੇ ਕੋ ਥਾਇ ਨ ਪਾਈ ॥*

*ਨਾਮ ਬਿਹੂਣੇ ਮਾਥੇ ਛਾਈ ॥* *(ਪੰਨਾ 412)*

ਗੁਰੂ ਜੀ ਪੁੰਨ ਦਾਨ ਤੇ ਹੋਰ ਅਨੇਕਾਂ ਪ੍ਰਕਾਰ ਦੇ ਕਰਮ ਨਾਮ ਦੇ ਬਰਾਬਰ ਨਹੀਂ ਮੰਨਦੇ।

*ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥ (ਪੰਨਾ 566)*

ਗੁਰੂ ਰਾਮਦਾਸ ਜੀ ਨੇ ਵੀ ਗੁਰੂ ਨਾਨਕ ਸਾਹਿਬ ਦੇ ਵਿਚਾਰਾਂ ਨਾਲ ਸਹਿਮਤੀ ਪ੍ਰਗਟ ਕੀਤੀ ਹੈ। ਗੁਰੂ ਜੀ ਨੇ ਕਥਨ ਕੀਤਾ ਹੈ ਕਿ ਜਿਨ੍ਹਾਂ ਨੇ ਹਰੀ ਦੇ ਨਾਮ ਦਾ ਰਸ ਨਹੀਂ ਪਰਾਪਤ ਕੀਤਾ, ਉਹ ਅਭਾਗੇ ਹਨ। ਉਨ੍ਹਾਂ ਨੂੰ ਜਮ ਨਗਰੀ ਵਿੱਚ ਜਾਣਾ ਪਏਗਾ। ਜੋ ਸਤਿਗੁਰੂ ਦੀ ਸੰਗਤ ਤੇ ਸ਼ਰਨ ਵਿੱਚ ਨਹੀਂ ਆਏ, ਉਨ੍ਹਾਂ ਦਾ ਬੀਤ ਚੁਕਾ ਜਨਮ ਤੇ ਅਗਲਾ ਜਨਮ ਧ੍ਰਿਕਾਰ ਯੋਗ ਹੈ।

*ਜਿਨ ਹਰਿ ਹਰਿ ਹਰਿ ਰਸੁ ਨਾਮੁ ਨ ਪਾਇਆ*

*ਤੇ ਭਾਗਹੀਣ ਜਮ ਪਾਸਿ ॥*

*ਜੋ ਸਤਿਗੁਰ ਸਰਣਿ ਸੰਗਤਿ ਨਹੀ ਆਏ*

*ਧ੍ਰਿਗੁ ਜੀਵੇ ਧ੍ਰਿਗੁ ਜੀਵਾਸਿ ॥* *(ਪੰਨਾ 10)*

ਗੁਰੂ ਅਰਜਨ ਦੇਵ ਜੀ ਮਹਾਰਾਜ ਨੇ ਇੱਕ ਵਿਅਕਤੀ ਨੂੰ ਸਮਝਾਇਆ ਹੈ ਏ ਮਨੁੱਖ ਤੈਨੂੰ ਮਨੁੱਖਾ ਦੇਹ ਪ੍ਰਾਪਤ ਹੋਈ ਹੈ। ਜਿਸ ਸਿਰਜਨਹਾਰ ਸਰਬ ਵਿਆਪਕ ਨਾਲੋਂ ਵਿਛੜ ਗਿਆ ਹੈਂ, ਉਸ ਨਾਲ ਮਿਲਨ ਦੀ ਵਾਰੀ ਹੈ। ਪ੍ਰਭੂ ਦੀ ਪਰਾਪਤੀ ਮਨੁੱਖਾ ਦੇਹੀ ਵਿੱਚ ਹੀ ਹੋ ਸਕਦੀ ਹੈ। ਪਸ਼ੂਆਂ, ਦੇਵੀ ਦੇਵਤਿਆਂ ਤੋਂ ਸੂਖਸ਼ਮ ਜਗਤ ਦੇ ਵਾਸੀਆਂ ਨੂੰ ਇਹ ਮਾਣ ਜਾਂ ਵਡਿਆਈ ਨਹੀਂ ਹਾਸਲ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਦੇਵਤੇ ਵੀ ਮਨੁੱਖਾਂ ਦੇਹੀ ਲਈ ਤਰਸਦੇ ਹਨ ਕਿਉਂਕਿ ਇਸ ਦੇਹੀ ਵਿੱਚ ਹੀ ਪ੍ਰਭੂ ਦੀ ਪਰਾਪਤੀ ਹੋ ਸਕਦੀ ਹੈ।

*ਇਸ ਦੇਹੀ ਕਉ ਸਿਮਰਹਿ ਦੇਵ ॥*

*ਸੋ ਦੇਹੀ ਭਜੁ ਹਰਿ ਕੀ ਸੇਵ ॥* *(ਪੰਨਾ 1159)*

ਮਨੁੱਖ ਸਾਰੀਆਂ ਜੂਨਾਂ ਦਾ ਸਰਦਾਰ ਹੈ। ਹੋਰ ਸਭ ਜੂਨਾ ਮਨੁੱਖ ਦੀ ਸੇਵਾ ਲਈ ਬਣਾਈਆਂ ਗਈਆਂ ਹਨ। ਹੋਰ ਸਾਰਿਆਂ ਜੂਨਾਂ ਵਿੱਚੋਂ ਕੇਵਲ ਮਾਣਸ ਜੂਨ ਨੂੰ ਹੀ ਪਰਮਾਤਮਾ ਨੇ ਵਡਿਆਈ ਬਖਸ਼ਿਸ਼ ਕੀਤੀ ਹੈ। ਇੱਕ ਮਨੁੱਖ ਨੂੰ ਚੌਰਾਸੀ ਲੱਖ ਜੂਨਾਂ ਦਾ ਸਫ਼ਰ ਮੁਕੰਮਲ ਕਰ ਕੇ ਦੁਰਲੱਭ ਜਨਮ ਮਿਲਿਆ ਹੈ। ਇਸ ਜਨਮ ਵਿੱਚ ਨਾਮ ਰੂਪੀ ਵਸਤੂ ਨੂੰ ਸੰਭਾਲ ਭਾਵ ਨਾਮ ਦੇ ਲੜ ਲਗ, ਨਹੀਂ ਤਾਂ ਮੰਦੇ ਦਿਨ ਫਿਰ ਆ ਜਾਣਗੇ। ਅੰਤ ਵਿਚ ਪਛਤਾਏਂਗਾ ਤੇ ਕਿਸੇ ਨੇ ਤੇਰਾ ਸਾਥ ਨਹੀਂ ਦੇਣਾ।

*ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥*

*ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥ (ਮ.5 ਪੰਨਾ 50)*

ਇਸ ਲਈ ਗੁਰੂ ਅਰਜਨ ਦੇਵ ਜੀ ਮਨੁੱਖ ਨੂੰ ਤਾਕੀਦ ਕਰ ਰਹੇ ਹਨ ਹੋਰ ਕੰਮ ਤੇਰੇ ਲਈ ਕਿਸੇ ਵੀ ਕੀਮਤ ਤੇ ਲਾਭਦਾਇਕ ਨਹੀਂ। ਸਾਧ ਸੰਗਤ ਵਿੱਚ ਮਿਲ ਕਰ ਕੇਵਲ ਵਾਹਿਗੁਰੂ ਦਾ ਨਾਮ ਜਪ, ਹੇ ਜੀਵ ਇਸ ਸੰਸਾਰ ਰੂਪੀ ਸਮੁੰਦਰ ਨੂੰ ਪਾਰ ਕਰਨ ਦੇ ਆਹਰੇ ਲਗ। ਤੇਰਾ ਜਨਮ ਮਾਇਆ ਦੇ ਰੰਗ ਵਿੱਚ ਬਿਰਥਾ ਜਾ ਰਿਹਾ ਹੈ। ਸਾਹਿਬ ਬਚਨ ਕਰਦੇ ਹਨ:-

*ਭਈ ਪਰਾਪਤਿ ਮਾਨੁਖ ਦੇਹੁਰੀਆ ॥*

*ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥*

*ਅਵਰਿ ਕਾਜ ਤੇਰੈ ਕਿਤੈ ਨ ਕਾਮ ॥*

*ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥੧॥*

*ਸਰੰਜਾਮਿ ਲਾਗੁ ਭਵਜਲ ਤਰਨ ਕੈ ॥*

*ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥੧॥ਰਹਾਉ*

ਹੇ ਪ੍ਰਾਣੀ ਤੂੰ ਤਾਂ ਲਾਹਾ ਖਟਨ ਆਇਆ ਸੀ, ਨਾਮ ਜਪਣ ਦਾ ਸੌਦਾ ਕਰਨ ਆਇਆ ਸੀ ਤੇ ਕਿਹੜੇ ਧੰਧਦੀਆ ਵਿੱਚ ਫਸ ਗਿਆ ਹੈਂ ? ਉਮਰ ਰੂਪੀ ਰਾਤ ਮੁਕਦੀ ਜਾ ਰਹੀ ਹੈ।

*ਆਇਓ ਸੁਨਨ ਪੜਨ ਕਉ ਬਾਣੀ ॥*

*ਨਾਮੁ ਵਿਸਾਰਿ ਲਗਹਿ ਅਨ ਲਾਲਚਿ ਬਿਰਥਾ ਜਨਮੁ ਪਰਾਣੀ ॥*

*(ਮ.5 ਪੰਨਾ 1219)*

ਗੁਰੂ ਅਰਜਨ ਦੇਵ ਜੀ ਬਾਰ ਬਾਰ ਮਨੁੱਖ ਨੂੰ ਯਾਦ ਕਰਾ ਰਹੇ ਹਨ, ਹੇ ਮਨ ਮੂਰਖ ਤੂੰ ਉਸ ਪ੍ਰਭੂ ਨੂੰ ਵਿਸਾਰ ਕੇ ਹੋਰਾਂ ਦੀ ਜਾਚਨਾ ਕਰਦਾ ਹੈਂ। ਇਸ ਤਰ੍ਹਾਂ ਕਰਦਿਆਂ (ਤੇਰਾ) ਮੂੰਹ, ਦੰਦ ਤੇ ਜੀਭ ਘਸ ਗਏ ਹਨ ਜਾਂ ਮੂੰਹ ਤੇ ਜੀਭ ਜੱਜਰੀ ਹੋ ਗਏ ਹਨ ਤੇ ਦੰਦ ਉੱਕਾ ਹੀ ਟੁੱਟ ਗਏ ਹਨ। ਨਾਨਕ ਦਾਸ ਤੈਨੂੰ ਸਮਝਾਉਂਦਾ ਹੈ ਕਿ ਤੂੰ ਸੁਖ ਦੇਣ ਵਾਲੇ ਦਾਤੇ ਨੂੰ ਕਿਉਂ ਨਹੀਂ ਸਿਮਰਦਾ ?

*ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ*

*ਸਗਲ ਘਸਿ ਜਾਵਤ ॥*

*ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ*

*ਤੁਝਹਿ ਸਮਝਾਵਤ ॥ (ਪੰਨਾ 1388)*

ਗੁਰੂ ਤੇਗ ਬਹਾਦਰ ਸਾਹਿਬ ਨੇ ਵੀ ਮਨੁੱਖ ਨੂੰ ਤਾੜਨਾ ਕੀਤੀ ਹੈ ਕਿ ਆਵਾਗਵਨ ਦੇ ਚੱਕਰ ਫਿਰਦਿਆਂ ਬਹੁਤੇ ਜਨਮਾਂ ਪਿਛੋਂ ਮਨੁੱਖਾਂ ਦੇਹੀ ਮਿਲੀ ਹੈ। ਇਸ ਜਨਮ ਵਿਚ ਤੇਰੀ ਪ੍ਰਭੂ ਨਾਲ ਮਿਲਣ ਦੀ ਵਾਰੀ ਹੈ ਤੇ ਤੂੰ ਉਸ ਨੂੰ ਕਿਉਂ ਨਹੀਂ ਜਪਦਾ ?

*ਲਖ ਚਉਰਾਸੀਹ ਭ੍ਰਮਤਿਆ ਦੁਲਭ ਜਨਮੁ ਪਾਇਓਇ ॥*

*ਨਾਨਕ ਨਾਮੁ ਸਮਾਲਿ ਤੂੰ ਸੋ ਦਿਨੁ ਨੇੜਾ ਆਇਓਇ ॥ (ਪੰਨਾ 50)*

ਗੁਰੂ ਜੀ ਇੱਥੇ ਹੀ ਬਸ ਨਹੀਂ ਕਰਦੇ ਤੇ ਉਹ ਜ਼ੋਰਦਾਰ ਸ਼ਬਦਾਂ ਵਿੱਚ ਤਾੜਨਾ ਕਰਦੇ ਹਨ ਕਿ ਜਿਸ ਪ੍ਰਾਣੀ ਦੇ ਮਨ ਵਿੱਚ ਇੱਕ ਭਗਵਾਨ ਦੀ ਭਗਤੀ ਨਹੀਂ, ਉਸ ਦਾ ਸਰੀਰ ਸੂਅਰ ਤੇ ਕੁਤੇ ਦੇ ਨਿਆਈ ਹੈ।

*ਏਕ ਭਗਤਿ ਭਗਵਾਨ ਜਿਹ ਪ੍ਰਾਨੀ ਕੈ ਨਾਹਿ ਮਨਿ ॥*
*ਜੈਸੇ ਸੂਕਰ ਸੁਆਨ ਨਾਨਕ ਮਾਨੋ ਤਾਹਿ ਤਨੁ ॥* (ਪੰਨਾ 1428)

ਭਾਰਤ ਦੇਸ ਵਿੱਚ ਹਿੰਦੂ ਧਰਮ ਦਾ ਪੂਰਨ ਵਿਸ਼ਵਾਸ ਹੈ ਕਿ ਤੀਰਥਾਂ ਦੇ ਦਰਸ਼ਨ ਕਰਨ ਨਾਲ ਤੇ ਇਸਨਾਨ ਕਰਨ ਨਾਲ ਮੁਕਤੀ ਦਾ ਦਰ ਪ੍ਰਾਪਤ ਹੁੰਦਾ ਹੈ ਪਰ ਗੁਰੂ ਸਾਹਿਬਾਨ ਨੇ ਸਪਸ਼ਟ ਸ਼ਬਦਾਂ ਵਿੱਚ ਖੰਡਨ ਕੀਤਾ ਹੈ ਕਿ ਤੀਰਥ ਇਸ਼ਨਾਨ ਕਰਨ ਨਾਲ ਹਉਮੈ ਰੂਪੀ ਪਾਪਾਂ ਦੀ ਮੈਲ ਨਹੀਂ ਧੋਤੀ ਜਾ ਸਕਦੀ।

ਗੁਰੂ ਨਾਨਕ ਦੇਵ ਜੀ ਨੇ ਬਚਨ ਕੀਤਾ ਹੈ ਕਿ ਹਉਮੈ ਰੂਪੀ ਮੈਲ ਅਠਸਠਿ ਤੀਰਥਾਂ ਤੇ ਇਸ਼ਨਾਨ ਕਰਨ ਨਾਲ ਨਹੀਂ ਉਤਰਦੀ। ਤੀਰਥਾਂ ਤੇ ਇਸ਼ਨਾਨ ਕਰਨ ਵਾਲੇ ਭਰਮ ਵਿੱਚ ਫਸੇ ਹੋਏ ਫਿਰਦੇ ਹਨ। ਪੁੰਨ, ਦਾਨ ਤੇ ਹੋਰ ਅਨੇਕਾਂ ਪ੍ਰਕਾਰ ਦੇ ਨਾਵਣ ਕਿਵੇਂ ਅੰਦਰ ਦੀ ਮੈਲ ਧੋ ਸਕਦੇ ਹਨ ?

*ਅਠਸਠਿ ਤੀਰਥ ਭਰਮਿ ਵਿਗੂਚਹਿ ਕਿਉ ਮਲੁ ਧੋਪੈ ਪਾਪੈ।*
(ਪੰਨਾ 1013)
*ਪੁੰਨ ਦਾਨ ਅਨੇਕ ਨਾਵਣ ਕਿਉ ਅੰਤਰਿ ਮਲੁ ਧੋਵੈ ॥* (ਪੰਨਾ 243)

ਗੁਰੂ ਜੀ ਤੀਰਥ ਇਸ਼ਨਾਨ ਨੂੰ ਇਸ ਲਈ ਸਵੀਕਾਰ ਨਹੀਂ ਕਰਦੇ ਕਿਉਂਕਿ ਜਲ ਨਾਲ ਮਲ ਕੇ ਸਰੀਰ ਨੂੰ ਸਵੱਛ ਕੀਤੀਆਂ ਫਿਰ ਸਰੀਰ ਮੁੜ ਮੈਲਾ ਹੋ ਜਾਂਦਾ ਹੈ। ਜੇ ਗਿਆਨ ਦੇ ਮਹਾ ਰਸ ਵਿੱਚ ਇਸ਼ਨਾਨ ਕਰੀਐ ਤਾਂ ਮਨ ਤੇ ਤਨ ਦੋਵੇਂ ਨਿਰਮਲ ਹੋ ਜਾਂਦੇ ਹਨ।

*ਜਲਿ ਮਲਿ ਕਾਇਆ ਮਾਜੀਐ ਭਾਈ ਭੀ ਮੈਲਾ ਤਨੁ ਹੋਇ ॥*
*ਗਿਆਨਿ ਮਹਾਰਸਿ ਨਾਈਐ ਭਾਈ ਮਨੁ ਤਨੁ ਨਿਰਮਲੁ ਹੋਇ ॥*
(ਪੰਨਾ 637)

ਗੁਰੂ ਅਮਰਦਾਸ ਜੀ ਅਨੁਸਾਰ ਜਿਨ੍ਹਾਂ ਦੇ ਮਨ ਵਿਚ ਹਉਮੈ ਰੂਪੀ ਮੈਲੁ ਮੌਜੂਦ ਹੈ, ਉਨ੍ਹਾਂ ਦਾ ਸਭ ਕਿਛ ਮੈਲਾ ਹੈ। ਸਰੀਰ ਦੇ ਧੋਤਿਆਂ ਮਨ ਕਦਾਚਿਤ ਹੱਛਾ ਨਹੀਂ ਹੋ ਸਕਦਾ। ਇਹ ਸੰਸਾਰ ਭਰਮ ਵਿੱਚ ਭੁਲਾ ਹੋਇਆ ਹੈ। ਇਸ ਸੱਚ ਨੂੰ ਕੋਈ ਟਾਵਾਂ ਹੀ ਬੁਝਦਾ ਹੈ।

*ਮਨਿ ਮੈਲੈ ਸਭੁ ਕਿਛੁ ਮੈਲਾ ਤਨਿ ਧੋਤੈ ਮਨੁ ਹਛਾ ਨਾ ਹੋਇ ॥*
*ਇਹ ਜਗਤੁ ਭਰਮਿ ਭੁਲਾਇਆ ਵਿਰਲਾ ਬੂਝੈ ਕੋਇ ॥* (ਪੰਨਾ 558)

ਗੁਰੂ ਰਾਮਦਾਸ ਜੀ ਨੇ ਵੀ ਇਸ ਸਿਧਾਂਤ ਦੀ ਪੁਸ਼ਟੀ ਕੀਤੀ ਹੈ ਕਿ ਮਨ ਦੀ ਮੈਲ ਤੀਰਥ ਇਸ਼ਨਾਨ ਕਰਨ ਨਾਲ ਤੇ ਇਸ ਤਰ੍ਹਾਂ ਦੇ ਲੱਖਾਂ ਯਤਨ ਕਰਨ ਨਾਲ ਦੂਰ ਨਹੀਂ ਹੋ ਸਕਦੀ।

*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥*
(ਪੰਨਾ 642)

ਗੁਰੂ ਅਰਜਨ ਦੇਵ ਜੀ ਫਰਮਾਉਂਦੇ ਹਨ ਕਿ ਜੇ ਰਾਤ ਦਿਨ ਜਲ ਨਾਲ ਇਸ਼ਨਾਨ ਕਰੀਐ ਤੇ ਮਨ ਦੀ ਮੈਲ ਸਰੀਰ ਵਿਚੋਂ ਨਹੀਂ ਜਾ ਸਕਦੀ। ਤੁਕ ਇਹ ਹੈ :

*ਸੋਚ ਕਰੈ ਦਿਨਸੁ ਅਰੁ ਰਾਤਿ ॥ ਮਨ ਕੀ ਮੈਲੁ ਨ ਤਨ ਤ ਜਾਤਿ ॥*

*(ਪੰਨਾ 265)*

ਗੁਰੂ ਜੀ ਹੋਰ ਸਪਸ਼ਟ ਸ਼ਬਦਾਂ ਵਿੱਚ ਵਰਨਣ ਕਰ ਰਹੇ ਹਨ ਕਿ ਜੇਕਰ ਕੋਈ ਮਨ ਵਿਚ ਕਾਮਨਾ ਕਰੇ ਤੇ ਤੀਰਥ ਤੇ ਜਾ ਬਸੇ ਤੇ ਸਿਰ ਉਤੇ ਆਰਾ ਧਰ ਕੇ ਸਰੀਰ ਦੇ ਦੋ ਹਿੱਸੇ ਕਰਵਾ ਦੇਵੇ ਤਾਂ ਵੀ ਮਨ ਦੀ ਹਉਮੈ ਰੂਪੀ ਮੈਲ ਨਹੀਂ ਉਤਰਦੀ ਭਾਵੇਂ ਇਹੋ ਜਿਹੇ ਲਖਾਂ ਯਤਨ ਕਿਉਂ ਨਾ ਕੀਤੇ ਜਾਣ।

*ਮਨ ਕਾਮਨਾ, ਤੀਰਥ ਜਾਇ ਬਸਿਓ ਸਿਰਿ ਕਰਵਤ ਧਰਾਏ ॥*
*ਮਨ ਕੀ ਮੈਲੁ ਨ ਉਤਰੈ ਇਹ ਬਿਧਿ ਜੇ ਲਖ ਜਤਨ ਕਰਾਏ ॥*

*(ਪੰਨਾ 642)*

ਗੁਰੂ ਨਾਨਕ ਦੇਵ ਜੀ ਨਾਮ ਨੂੰ ਸਲਾਂਹਦੇ ਹਨ ਤੇ ਸਵਾਲ ਕਰਦੇ ਹਨ ਕਿ ਤੀਰਥਾਂ ਤੇ ਨਾਵਣ ਕਿਉਂ ਜਾਣੈ ? ਤੀਰਥ ਕੇਵਲ ਨਾਮ ਹੀ ਹੈ। ਤੀਰਥ ਗੁਰੂ ਦੇ ਸ਼ਬਦ ਦੀ ਵਿਚਾਰ ਹੈ। ਇਸ ਵਿਚਾਰ ਨਾਲ ਅੰਤਰ ਗਿਆਨ ਪਰਤਖ ਹੁੰਦਾ ਹੈ।

*ਤੀਰਥਿ ਨਾਵਣੁ ਜਾਉ ਤੀਰਥੁ ਨਾਮੁ ਹੈ ॥*
*ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥* *(ਪੰਨਾ 687)*

ਨਾਮ ਤੋਂ ਬਿਨਾਂ ਮਾਇਆ ਦੀ ਪਕੜ ਵਿਚੋਂ ਛੁਟਕਾਰਾ ਨਹੀਂ ਮਿਲਦਾ ਤੇ ਇਸ ਲਈ ਇਨਸਾਨ ਨੂੰ ਕੂੜ ਦੀ ਤਾਰੀ ਛਡ ਕੇ ਸਚ ਦੀ ਤਾਰੀ ਤਰਨੀ ਹੈ।

*ਨਾਮ ਬਿਨਾ ਨਹੀ ਛੂਟਸਿ ਨਾਨਕ ਸਾਚੀ ਤਰੁ ਤੂ ਤਾਰੀ।*

*(ਮਾ.1 ਪੰਨਾ 1013)*

ਗੁਰੂ ਅਰਜਨ ਦੇਵ ਜੀ ਨੇ ਵੀ ਨਾਮ ਨੂੰ ਮਜਨ ਇਸ਼ਨਾਨ ਤੇ ਪੂਰਨ ਦਾਨ ਮੰਨਿਆ ਹੈ।

*ਨਾਮੁ ਹਮਾਰੈ ਮਜਨ ਇਸਨਾਨੁ ॥*
*ਨਾਮੁ ਹਮਾਰੈ ਪੂਰਨ ਦਾਨੁ ॥* *(ਪੰਨਾ 1145)*

ਗੁਰੂ ਅਰਜਨ ਦੇਵ ਜੀ ਉਚੀ ਅਵਾਜ਼ ਵਿੱਚ ਆਖਦੇ ਹਨ ਕਿ ਗੁਰੂ ਨਾਨਕ ਦੇ ਘਰ ਵਿੱਚ ਕੇਵਲ ਨਾਮ ਹੀ ਹੈ ਤੇ ਕਰਮ, ਧਰਮ, ਪੁੰਨਦਾਨ ਤੇ ਤੀਰਥ ਇਸ਼ਨਾਨ ਆਦਿ ਦਾ ਕੋਈ ਸਥਾਨ ਨਹੀਂ :

*ਨਾਨਕ ਕੈ ਘਰਿ ਕੇਵਲ ਨਾਮੁ ॥* *(ਪੰਨਾ 1136)*

ਸਾਰੀ ਚਰਚਾ ਦਾ ਸਿੱਟਾ ਇਹ ਨਿਕਲਦਾ ਹੈ ਕਿ ਪ੍ਰਮਾਤਮਾ ਦਾ ਨਾਮ ਜਪਣਾ ਹੀ ਮਨੁੱਖੀ ਜੀਵਨ ਦਾ ਕਰਤਵ ਹੈ ਤੇ ਬਾਕੀ ਸਾਰੇ ਉਪਰਾਲੇ ਫੋਕਟ ਕਰਮ ਹਨ।

**ਨਾਮ ਦੀ ਮਹਿਮਾ** : ਗੁਰੂ ਸਾਹਿਬਾਨ ਤੇ ਭਗਤਾਂ ਦੀ ਬਾਣੀ ਦਾ ਅਧਿਐਨ ਕਰਨ ਨਾਲ ਇਹ ਸਪਸ਼ਟ ਹੁੰਦਾ ਹੈ ਕਿ ਨਾਮ ਦੀ ਮਹਿਮਾ ਬੇਅੰਤ ਹੈ ਤੇ ਨਾਮ ਦੀ ਕਮਾਈ ਤੋਂ ਬਿਨਾਂ ਜੀਵਨ ਮਨੋਰਥ ਥੋਥਾ ਹੈ। ਜੀਵ ਜਨਮ ਮਰਣ ਦੇ ਗੇੜ ਵਿੱਚ ਫਸਿਆ ਰਹਿੰਦਾ ਹੈ। ਨਾਮ ਔਕੜ ਵਿਚ ਸਹਾਇਤਾ ਕਰਦਾ ਹੈ। ਖਿਨ ਪਲ ਵਿੱਚ ਕਸ਼ਟ ਦੂਰ ਹੋ ਜਾਂਦੇ ਹਨ। "ਸੁਖਮਨੀ ਸਾਹਿਬ" ਵਿੱਚ ਗੁਰੂ ਅਰਜਨ ਦੇਵ ਜੀ ਨੇ ਨਾਮ ਦੀ ਮਹਿਮਾ ਨੂੰ ਉਜਾਗਰ ਕੀਤਾ ਹੈ। ਜਿਥੇ ਮਾਤਾ, ਪਿਤਾ, ਪੁੱਤਰ, ਮਿੱਤਰ, ਭਰਾ ਕੋਈ ਵੀ ਨਹੀਂ ਜਾਂਦਾ, ਹੇ ਮਨਾ ਕੇਵਲ ਨਾਮ ਤੇਰੇ ਨਾਲ ਸਹਾਈ ਹੋਵੇਗਾ। ਜਿੱਥੇ ਬੜੇ ਡਰਾਉਣੇ ਜਮਦੂਤ ਲਿਤਾੜਦੇ ਹਨ ਉੱਥੇ ਨਾਮ ਹੀ ਨਾਲ ਜਾਂਦਾ ਹੈ। ਜਦ

ਕੋਈ ਬੜੀ ਭਾਰੀ ਔਕੜ ਆ ਬਣਦੀ ਹੈ ਤੱਦ ਹਰੀ ਦਾ ਨਾਮ ਸੰਕਟ ਵਿੱਚੋਂ ਬਚਾ ਲੈਂਦਾ ਹੈ। ਮਨੁੱਖ ਭਾਵੇਂ ਅਨੇਕਾਂ ਪੁੰਨ ਆਚਰਣ ਕਰਦਿਆਂ ਵੀ ਨਹੀਂ ਤਰਦਾ ਜੱਦ ਕਿ ਹਰੀ ਦਾ ਨਾਮ ਕਰੋੜਾਂ ਪਾਪ ਦੂਰ ਕਰ ਦੇਂਦਾ ਹੈ।

*ਜਹ ਮਾਤ ਪਿਤਾ ਸੁਤ ਮੀਤ ਨ ਭਾਈ ॥*
*ਮਨ ਊਹਾ ਨਾਮੁ ਤੇਰੈ ਸੰਗਿ ਸਹਾਈ ॥*
*ਜਹ ਮਹਾ ਭਇਆਨ ਦੂਤ ਜਮ ਦਲੈ ॥*
*ਤਹਿ ਕੇਵਲ ਨਾਮੁ ਸੰਗਿ ਤੇਰੈ ਚਲੈ ॥*
*ਜਹ ਮੁਸਕਲ ਹੋਵੈ ਅਤਿ ਭਾਰੀ ॥*
*ਹਰਿ ਕੋ ਨਾਮੁ ਖਿਨ ਮਾਹਿ ਉਧਾਰੀ ॥*
*ਅਨਿਕ ਪੁਨਹਚਰਨ ਕਰਤ ਨਹੀ ਤਰੈ ॥*
*ਹਰਿ ਕੋ ਨਾਮ ਕੋਟਿ ਪਾਪ ਪਰਹਰੈ ॥*

*(ਸੁਖਮਨੀ ਸਾਹਿਬ ਦੂਜੀ ਅਸ਼ਟਪਦੀ)*

ਸਾਰੇ ਪਦਾਰਥ ਪਾਉਣ ਤੇ ਵੀ ਮਨੁੱਖ ਦੁੱਖੀ ਹੈ ਪਰ ਹਰੀ ਦਾ ਨਾਮ ਜਪਣ ਨਾਲ ਸੁੱਖੀਂ ਹੋ ਜਾਂਦਾ ਹੈ। ਹਰੀ ਦਾ ਨਾਮ ਹੀ ਮਨੁੱਖ ਲਈ ਸਹਾਰਾ ਹੈ। ਨਾਮ ਜਪਣ ਕਰਕੇ ਹੀ ਚੰਡਾਲ ਮਨ ਦੀ ਨੱਸ ਭੱਜ ਰੁੱਕ ਜਾਂਦੀ ਹੈ। ਨਾਮ ਹੀ ਪ੍ਰਭੂ ਪਿਆਰਿਆਂ ਲਈ ਜੀਵਨ ਜਾਚ ਹੈ, ਆਸਰਾ ਹੈ ਤੇ ਖਜ਼ਾਨਾ ਹੈ। ਸਾਰੀਆਂ ਖਾਹਿਸ਼ਾ ਨਾਮ ਪੂਰੀਆਂ ਕਰਦਾ ਹੈ। ਸਾਰੇ ਰੱਸ ਨਾਮ ਵਿੱਚ ਹਨ। "ਸੁਖਮਨੀ ਸਾਹਿਬ" ਵਿਚ "ਰਹਾਉ" ਦੀ ਇੱਕੋ ਵਾਰੀ ਵਰਤੋਂ ਕੀਤੀ ਗਈ ਹੈ ਜਿਸ ਵਿੱਚ "ਸੁਖਮਨੀ ਸਾਹਿਬ" ਦਾ ਤੱਤ ਹੈ। ਪ੍ਰਭੂ ਨਾਮ ਹੀ ਸੁਖਾਂ ਦੀ ਮਣੀ ਹੈ ਤੇ ਸੁਖ ਨਾਮ ਰੂਪੀ ਅੰਮ੍ਰਿਤ ਹੈ ਜਿਸ ਦਾ ਨਿਵਾਸ ਭਗਤਾਂ ਦੇ ਮਨ ਵਿੱਚ ਹੈ।

*ਸੁਖਮਨੀ ਸੁਖ ਅੰਮ੍ਰਿਤ ਪ੍ਰਭ ਨਾਮੁ ॥ ਭਗਤ ਜਨਾ ਕੈ ਮਨਿ ਬਿਸ੍ਰਾਮ ॥*

ਗੁਰੂ ਤੇਗ ਬਹਾਦਰ ਸਾਹਬਿ ਅਨੁਸਾਰ ਕਲਿਜੁਗ ਵਿੱਚ ਹਰੀ ਦਾ ਨਾਮ, ਡਰ ਦੂਰ ਕਰਨ ਵਾਲਾ ਹੈ ਤੇ ਖੋਟੀ ਮੱਤ ਨਾਸ ਕਰਨ ਵਾਲਾ ਹੈ।

*ਭੈ ਨਾਸਨ ਦੁਰਮਤਿ ਹਰਨ ਕਲਿ ਮੈ ਹਰਿ ਕੋ ਨਾਮੁ ॥ (ਸਲੋਕ ਮ.9)*

ਗੁਰੂ ਜੀ ਵਰਨਣ ਕਰਦੇ ਹਨ ਕਿ ਹਰੀ ਦਾ ਨਾਂ ਹਿਰਦੈ ਵਿਚ ਲਿਆ ਹੈ ਤੇ ਇਸ ਵਰਗਾ ਹੋਰ ਕੋਈ ਨਹੀਂ ਹੈ। ਇਹ ਸਿਮਰਿਆਂ ਸਾਰੇ ਦੁੱਖ ਦੂਰ ਹੋ ਜਾਂਦੇ ਹਨ ਤੇ ਪ੍ਰਮਾਤਮਾ ਦਾ ਦਰਸ਼ਨ ਅਵਸ਼ ਹੋ ਜਾਂਦਾ ਹੈ।

*ਰਾਮ ਨਾਮੁ ਉਰਿ ਮੈ ਗਹਿਓ ਜਾ ਕੈ ਸਮ ਨਹੀ ਕੋਇ ॥*
*ਜਿਹ ਸਿਮਰਤ ਸੰਕਟ ਮਿਟੇ ਦਰਸੁ ਤੁਹਾਰੋ ਹੋਇ ॥ (ਸਲੋਕ ਮ.9)*

ਭਗਤ ਨਾਮ ਦੇਵ ਜੀ ਰੱਬ ਦੇ ਨਾਮ ਨੂੰ ਅੰਧਲੇ ਦੀ ਟੇਕ ਕਹਿੰਦੇ ਹਨ ਤੇ ਇਸ ਨੂੰ ਜੀਵਨ ਦਾ ਆਧਾਰ ਗਿਣਦੇ ਹਨ।

*ਮੈ ਅੰਧੁਲੇ ਕੀ ਟੇਕ ਤੇਰਾ ਨਾਮੁ ਖੁੰਦਕਾਰਾ ॥*
*ਮੈ ਗਰੀਬ ਮੈ ਮਸਕੀਨ ਤੇਰਾ ਨਾਮੁ ਹੈ ਅਧਾਰਾ ॥ (ਪੰਨਾ 727)*

ਭੀਖਨ ਜੀ ਨਾਮ ਨੂੰ ਅਮੋਲਕ ਪਦਾਰਥ ਮੰਨਦੇ ਹਨ ਜਿਹੜਾ ਕਿ ਭਾਗਾਂ ਨਾਲ ਮਿਲਦਾ ਹੈ। ਇਸ ਰਤਨ ਨੂੰ ਅਨੇਕਾਂ ਯਤਨ ਕਰਨ ਤੇ ਵੀ ਹਿਰਦੇ ਵਿੱਚ ਲੁਕਾਇਆ ਨਹੀਂ ਜਾ ਸਕਦਾ। ਜਦ ਨਾਮ ਪ੍ਰਗਟ ਹੋ ਜਾਂਦਾ ਹੈ, ਇਸ ਦਾ ਪ੍ਰਕਾਸ਼ ਹਰ ਪਾਸੇ ਪੈਂਦਾ ਹੈ।

*ਐਸਾ ਨਾਮੁ ਰਤਨੁ ਨਿਰਮੋਲਕੁ ਪੁੰਨਿ ਪਦਾਰਥੁ ਪਾਇਆ ॥*
*ਅਨਿਕ ਜਤਨ ਕਰਿ ਹਿਰਦੈ ਰਾਖਿਆ ਰਤਨੁ ਨ ਛਪੈ ਛਪਾਇਆ ॥*
*(ਪੰਨਾ 659)*

ਭਗਤ ਰਵਿਦਾਸ ਜੀ ਨੇ ਨਾਮ ਦੀ ਉਪਮਾ ਕਰਦਿਆਂ ਨਾਮ ਨੂੰ ਹੀ ਦੀਵਾ ਮੰਨਿਆ ਹੈ ਨਾਮ ਹੀ ਵੱਟੀ ਹੈ, ਨਾਮ ਹੀ ਤੇਲ ਹੈ ਜੋ ਨਾਮ ਰੂਪੀ ਦੀਵੇ ਵਿੱਚ ਪਾਇਆ ਜਾਂਦਾ ਹੈ। ਨਾਮ ਹੀ ਜੋਤ ਜਗਾਈ ਰਖਦਾ ਹੈ। ਇਸ ਦੀ ਬਰਕਤ ਨਾਲ ਸਾਰੇ ਭਵਨਾਂ ਵਿੱਚ ਚਾਨਣ ਹੋ ਰਿਹਾ ਹੈ।

*ਨਾਮੁ ਤੇਰਾ ਦੀਵਾ ਨਾਮੁ ਤੇਰੋ ਬਾਤੀ*
*ਨਾਮੁ ਤੇਰੋ ਤੇਲੁ ਲੇ ਮਾਹਿ ਪਸਾਰੇ ॥*
*ਨਾਮੁ ਤੇਰੇ ਕੀ ਜੋਤਿ ਲਗਾਈ*
*ਭਇਓ ਉਜਿਆਰੋ ਭਵਨ ਸਗਲਾਰੇ ॥* *(ਪੰਨਾ 694)*

ਗੁਰੂ ਨਾਨਕ ਦੇਵ ਜੀ ਨੇ 'ਜਪੁਜੀ ਸਾਹਿਬ' ਵਿਚ ਨਿਰੂਪਣ ਕੀਤਾ ਹੈ ਕਿ ਜੇਕਰ ਕਪੜੇ ਮਲ ਮੂਤਰ ਨਾਲ ਪਲੀਤ ਹੋ ਜਾਂਦੇ ਹਨ ਤਾਂ ਅਸੀਂ ਕਪੜਿਆਂ ਨੂੰ ਸਾਬਣ ਨਾਲ ਧੋਕੇ ਸਾਫ ਕਰ ਦੇਂਦੇ ਹਾਂ। ਇਸੇ ਤਰ੍ਹਾਂ ਜਦ ਸਾਡਾ ਹਿਰਦਾ ਜਾਂ ਮੱਤ ਪਾਪਾਂ ਨਾਲ ਭਰ ਜਾਂਦੀ ਹੈ ਤਾਂ ਉਹ ਨਾਮ ਦੇ ਰੰਗ ਨਾਲ ਧੋਤੀ ਜਾਂਦੀ ਹੈ।

*ਮੂਤ ਪਲੀਤੀ ਕਪੜੁ ਹੋਇ ॥*
*ਦੇ ਸਾਬੂਣੁ ਲਈਐ ਓਹੁ ਧੋਇ ॥*
*ਭਰੀਐ ਮਤਿ ਪਾਪਾ ਕੈ ਸੰਗਿ ॥*
*ਓਹੁ ਧੋਪੈ ਨਾਵੈ ਕੈ ਰੰਗਿ ॥*

ਗੁਰੂ ਜੀ ਨੇ "ਜਪੁਜੀ ਸਾਹਿਬ" ਦੇ ਅੰਤਲੇ ਸਲੋਕ ਵਿੱਚ ਫਰਮਾਇਆ ਹੈ :

*ਜਿਨੀ ਨਾਮੁ ਧਿਆਇਆ ਗਏ ਮਸਕਤਿ ਘਾਲਿ ॥*
*ਨਾਨਕ ਤੇ ਮੁਖ ਉਜਲੇ ਕੇਤੀ ਛੁਟੀ ਨਾਲਿ ॥*

ਇਹ ਸਪਸ਼ਟ ਹੈ ਕਿ ਜਿਨ੍ਹਾਂ ਨੇ ਨਾਮ ਜਪਿਆ ਹੈ ਉਹ ਕਰੜੀ ਮਿਹਨਤ ਕਰ ਗਏ ਹਨ। ਉਨ੍ਹਾਂ ਦੇ ਮੁਖ ਉੱਜਲੇ ਹਨ ਤੇ ਉਹ ਸੱਭ ਬੰਧਨਾਂ ਤੋਂ ਮੁਕਤ ਹਨ। ਰਿਧੀਆਂ ਸਿਧੀਆਂ ਨਾਮ ਨਾਲ ਮੇਲ ਨਹੀਂ ਰੱਖਦੀਆਂ।

ਗੁਰੂ ਅਰਜਨ ਦੇਵ ਜੀ ਨੇ "ਗੁਰੂ ਗ੍ਰੰਥ ਸਾਹਿਬ" ਦੇ ਅਖੀਰਲੇ ਸ਼ਬਦ ਤੋਂ ਪਹਿਲਾਂ "ਮੁੰਦਾਵਣੀ ਮਹਲਾ 5" ਵਿੱਚ ਦਰਜ ਬਾਣੀ ਦਾ ਤੱਤ ਉਲੇਖ ਕਰਦਿਆਂ "ਗੁਰੂ ਗ੍ਰੰਥ ਸਾਹਿਬ" ਨੂੰ ਇੱਕ ਥਾਲ ਨਾਲ ਤੁਲਨਾ ਦਿੱਤੀ ਹੈ ਜਿਸ ਵਿੱਚ ਤਿੰਨ ਵਸਤਾਂ ਸੱਤ, ਸੰਤੋਖ ਤੇ ਵਿਚਾਰ ਪਏ ਹਨ। ਇਸ ਵਿੱਚ ਠਾਕੁਰ ਦਾ ਅੰਮ੍ਰਿਤ ਨਾਮ ਵੀ ਪਿਆ ਹੈ ਜਿਸ ਦਾ ਸਭਨਾ ਨੂੰ ਆਸਰਾ ਹੈ। ਜੇਕਰ ਕੋਈ ਇਸ ਨੂੰ ਖਾ ਕੇ ਪਚਾ ਲਵੇ ਤਾ ਉਸ ਦਾ ਬੇੜਾ ਪਾਰ ਹੋ ਜਾਵੇਗਾ।

*ਥਾਲ ਵਿਚਿ ਤਿੰਨਿ ਵਸਤੂ ਪਈਓ ਸਤੁ ਸੰਤੋਖੁ ਵੀਚਾਰੋ ।*
*ਅੰਮ੍ਰਿਤ ਨਾਮੁ ਠਾਕੁਰ ਕਾ ਪਇਓ ਜਿਸਕਾ ਸਭਸੁ ਅਧਾਰੋ ॥*
*ਜੇ ਕੋ ਖਾਵੈ ਜੇ ਕੋ ਭੁੰਚੈ ਤਿਸ ਕਾ ਹੋਇ ਉਧਾਰੋ ॥*

ਨਾਮ ਦੀ ਮਹਿਮਾ ਬਅੰਤ ਹੈ ਤੇ ਹੁਣ ਸ਼ਬਦ ਦੀ ਵਿਚਾਰ ਵਲ ਧਿਆਨ ਦ੍ਰਿਸ਼ਟੀਗੋਚਰ ਕੀਤਾ ਜਾਂਦਾ ਹੈ । ਸ਼ਬਦ ਦੀ "ਰਹਾਉ" ਵਾਲੀ ਪੰਗਤੀ ਤੇ ਵਿਚਾਰ ਭੇਟ ਕੀਤੇ ਗਏ ਹਨ ਤੇ ਸ਼ਬਦ ਦੇ ਸ਼ੁਰੂ ਤੋਂ ਵਿਚਾਰ ਆਰੰਭ ਕੀਤੀ ਜਾਂਦੀ ਹੈ । ਇਸ ਸ਼ਬਦ ਵਿੱਚ ਗੁਰੂ ਨਾਨਕ ਦੇਵ ਜੀ ਨੇ ਨਾਮ ਪਰਾਪਤੀ ਦਾ ਸਾਧਨ ਦਿੱਤਾ ਹੈ । ਆਪ ਜੀ ਫਰਮਾਉਂਦੇ ਹਨ ਜਿਵੇਂ ਮੱਖਣ ਹਾਸਿਲ ਕਰਨ ਲਈ ਪਹਿਲਾਂ ਭਾਂਡਾ ਧੋਤਾ ਜਾਂਦਾ ਹੈ, ਬੂ ਖਤਮ ਕਰਕੇ, ਧੁੱਪੇ ਰਖ ਕੇ, ਫਿਰ ਦੁੱਧ ਪਾਇਆ ਜਾਂਦਾ ਹੈ । ਅੰਤ ਵਿੱਚ ਜਾਗ ਲਗਾ ਕੇ ਭਾਂਡੇ ਨੂੰ ਛੱਡ ਦਿੱਤਾ ਜਾਂਦਾ ਹੈ । ਇਸੇ ਤਰ੍ਹਾਂ ਨਾਮ ਪ੍ਰਾਪਤ ਕਰਨ ਲਈ ਹਿਰਦਾ ਪਵਿਤਰ ਕਰਨਾ ਹੈ, ਮਨ ਨੂੰ ਰੋਕ ਰਖਣਾ ਹੈ ਅਤੇ ਜੀਵਨ ਵਿੱਚ ਪਰਉਪਕਾਰ ਕਰਨਾ ਹੈ। ਦੁੱਧ ਕਿਰਤਕਾਰ ਵਿੱਚ ਲਗੇ ਰਹਿਣਾ ਹੈ ਅਤੇ ਸੁਰਤਿ ਨੂੰ ਸ਼ਬਦ ਨਾਲ ਜੋੜ ਕੇ ਰੱਖਣਾ ਹੈ ਤੇ ਕ੍ਰਿਤਕਾਰ ਦੁੱਧ ਨੂੰ ਜਾਗ ਲਗਾਉਣੀ ਹੈ । ਜੁੜੀ ਸੁਰਤਿ ਦੀ ਬਰਕਤ ਨਾਲ ਦੁਨੀਆਂ ਦੀਆਂ ਆਸਾਂ ਤੋਂ ਉਤਾਹ ਉਠਣਾ ਹੈ ਤੇ ਰੋਜ਼ਾਨਾ ਕ੍ਰਿਤਕਾਰ ਕਰਦਿਆਂ ਮਾਇਆਂ ਦੇ ਕੋਝੇ ਪ੍ਰਭਾਵ ਤੋਂ ਬਚਣਾ ਹੈ । ਵੈਰਾਗ ਵਿੱਚ ਆਉਣਾ ਹੈ । ਸੁਰਤ ਦੇ ਮਾਰਗ ਵਿੱਚ ਘ੍ਰਿਣਾ ਨਹੀਂ ਹੈ ਵਿਸਮਾਦ ਹੈ । ਇਸ ਲਈ ਜਾਗ ਸੁਰਤਿ ਦੀ ਲਗਾਉਣੀ ਤਾਂ ਕਿ ਜਗਤ ਤੋਂ ਘ੍ਰਿਣਾ ਨਾ ਹੋਵੇ ਤੇ ਵਿਸਮਾਦ ਰੰਗ ਵਿੱਚ ਰੰਗਿਆ ਰਹੇ। ਰਹਾਉ ਵਾਲੀ ਪੰਗਤੀ ਵਿੱਚ ਦਰਸਾਇਆ ਗਿਆ ਹੈ ਕਿ ਕੇਵਲ ਪਰਮਾਤਮਾ ਦਾ ਨਾਮ ਜਪੋ ਕਿਉਂਕਿ ਬਾਕੀ ਸਾਰੇ ਵਸੀਲੇ ਉਪਜਾਊ ਨਹੀਂ ਹਨ । ਇਸ ਪੰਗਤੀ ਦੇ ਸਬੰਧ ਵਿੱਚ ਲੇਖ ਦੇ ਸ਼ੁਰੂ ਵਿੱਚ ਵਿਸਤਾਰ ਪੂਰਵਕ ਢੰਗ ਨਾਲ "ਨਾਮ ਕੀ ਹੈ" ਚਰਚਾ ਕੀਤੀ ਗਈ ਹੈ ਪਰ ਹੁਣ ਵਿਚਾਰ ਸਾਹਮਣੇ ਆ ਰਹੀ ਹੈ ਕਿ ਨਾਮ ਜਪਣਾ ਸੌਖਾ ਉੱਦਮ ਨਹੀਂ । ਇਸ ਮਾਰਗ ਤੇ ਟੁਰਨ ਲਗਿਆਂ ਹਰ ਪਾਸਿਉਂ ਹੰਭਲੇ ਚਾਲੂ ਹੋ ਜਾਂਦੇ ਹਨ ਤੇ ਕੋਈ ਵਿਰਲਾ ਹੀ ਇਨ੍ਹਾਂ ਦਾ ਟਾਕਰਾ ਕਰਦਾ ਹੋਇਆ ਮੰਜ਼ਲ ਵੱਲ ਵੱਧਣਾ ਜਾਰੀ ਰੱਖਦਾ ਹੈ । ਗੁਰੂ ਅਮਰਦਾਸ ਜੀ ਬਚਨ ਕਰਦੇ ਹਨ ਕਿ ਨਾਮ ਦਾ ਵਾਸਾ ਅੰਤਰ ਆਤਮੇ ਤਾਂ ਹੁੰਦਾ ਹੈ ਜਦੋਂ ਕਿ ਅੰਦਰੋਂ ਆਪਣੀ ਆਪਣਤਾ ਗਵਾਈ ਜਾਂਦੀ ਹੈ । ਨਾਮ ਅੰਦਰ ਉਸੇ ਸਮੇਂ ਨਿਵਾਸ ਕਰਦਾ ਹੈ ਜਦੋਂ ਹਉਮੈ ਨੂੰ ਤਿਲਾਂਜਲੀ ਦਿੱਤੀ ਜਾਂਦੀ ਹੈ ।

*ਨਾਨਕ ਨਾਮੁ ਵਸੈ ਮਨ ਅੰਤਰਿ*
*ਵਿਚਹੁ ਆਪੁ ਗਵਾਈਐ ॥* *(ਪੰਨਾ 602)*

ਐਸਾ ਕਿਉਂ ਹੈ ? ਇਸ ਦਾ ਉੱਤਰ ਗੁਰੂ ਜੀ ਸੁੰਦਰ ਤੇ ਪ੍ਰਭਾਵਸ਼ਾਲੀ ਸ਼ਬਦਾਂ ਵਿੱਚ ਦੇਂਦੇ ਹਨ । ਨਾਮ ਤੇ ਹਉਮੈ ਦਾ ਆਪਸ ਵਿੱਚ ਪਰਸਪਰ ਵਿਰੋਧ ਹੈ । ਦੋਵੇਂ ਇਕ ਥਾਂ ਨਹੀਂ ਟਿੱਕ ਸਕਦੇ । ਜਿੱਥੇ ਨਾਮ ਹੈ, ਉਥੇ ਹਉਮੈ ਨਹੀਂ । ਜਿੱਥੇ ਹਉਮੈ ਹੈ, ਉਥੇ ਨਾਮ ਨਹੀਂ ਵੱਸ ਸਕਦਾ ।

*ਹਉਮੈ ਨਾਵੈ ਨਾਲਿ ਵਿਰੋਧੁ ਹੈ*
*ਦੁਇ ਨ ਵਸਹਿ ਇਕ ਠਾਇ ॥*
*ਹਉਮੈ ਵਿਚਿ ਸੇਵਾ ਨ ਹੋਵਈ*
*ਤਾ ਮਨੁ ਬਿਰਥਾ ਜਾਇ ॥* *(ਪੰਨਾ 560)*

ਹਉਮੈ ਵਿੱਚ ਸੇਵਾ ਨਹੀਂ ਕੀਤੀ ਜਾ ਸਕਦੀ ਤੇ ਮਨ ਟਿਕਾਉ ਵਿੱਚ ਨਹੀਂ ਰਹਿੰਦਾ। ਸੁਰਤਿ ਜੋੜਨ ਲਗਿਆ ਟੁੱਟ ਜਾਂਦੀ ਹੈ ਤੇ ਮਨ ਵਿਸ਼ੇ-ਵਿਕਾਰਾਂ ਵਲ ਦੌੜ ਜਾਂਦਾ ਹੈ ਤੇ ਸਿਮਰਨ ਕਰਮ ਕਾਂਡ ਬਣ ਕੇ ਰਹਿ ਜਾਂਦਾ ਹੈ। ਹਉਮੈਂ ਨਾਮ ਦੇ ਪ੍ਰਕਾਸ਼ ਨੂੰ ਅੰਦਰ ਨਹੀਂ ਦੇਖਣ ਦੇਂਦੀ। ਇਹ ਕਈ ਪ੍ਰਕਾਰ ਦੀ ਹੈ। ਕਿਸੇ ਨੂੰ ਸੁੰਦਰ ਤੇ ਚੁਸਤ ਸਰੀਰ ਦੀ, ਕਿਸੇ ਨੂੰ ਦੌਲਤ ਦੀ, ਕਿਸੇ ਨੂੰ ਜਵਾਨੀ ਦੀ, ਕਿਸੇ ਨੂੰ ਵਿਦਵਤਾ ਦੀ ਤੇ ਕਿਸੇ ਨੂੰ ਅਕੱਲ ਦੀ ਆਦਿ। ਹਉਮੈ ਵਿੱਚ ਗੁਬਾਰ ਰਹਿੰਦਾ ਹੈ ਅਤੇ ਅਸਲੀਅਤ ਦੀ ਸੋਝੀ ਨਹੀਂ ਪੈਂਦੀ। ਹਉਮੈ ਮਾਇਆ ਮੋਹਣੀ ਹੈ। ਇਸਦੇ ਪ੍ਰਭਾਵ ਥਲੇ ਆਇਆ ਜੀਵ ਦਵੈਸ਼ ਵਿੱਚ ਲਗ ਜਾਂਦਾ ਹੈ। ਇਹ ਮਾਰੀ ਹੋਈ ਨਹੀਂ ਮਰਦੀ ਤੇ ਨਾਹੀ ਕਿਸੇ ਹੱਟੀ ਤੇ ਵਿਕਦੀ ਹੈ ਕਿ ਵੇਚ ਦੇਈਏ। ਇਹ ਹਉਮੈ ਗੁਰੂ ਦੇ ਸ਼ਬਦ ਦੁਆਰਾ ਸਾੜੀ ਜਾਂਦੀ ਹੈ ਤੇ ਇਹ ਵਿਚਹੁ ਚਲੀ ਜਾਂਦੀ ਹੈ। ਇਸ ਦੇ ਜਾਣ ਦਾ ਸਿੱਟਾ ਇਹ ਨਿਕਲਦਾ ਹੈ ਕਿ ਤਨ ਤੇ ਮਨ ਪਵਿਤ੍ਰ ਹੋ ਜਾਂਦੇ ਹਨ ਤੇ ਨਾਮ ਦਾ ਵਾਸਾ ਮਨ ਵਿੱਚ ਹੋ ਜਾਂਦਾ ਹੈ। ਗੁਰੂ ਅਮਰਦਾਸ ਜੀ ਵਰਨਣ ਕਰਦੇ ਹਨ ਕਿ ਮਾਇਆ ਦਾ ਮਾਰਨਾ ਗੁਰੂ ਦੇ ਸ਼ਬਦ ਰਾਹੀਂ ਹੁੰਦਾ ਹੈ ਪਰ ਇਹ ਸ਼ਬਦ ਗੁਰਮੁਖਿ ਬਣ ਕੇ ਹੀ ਪਾਇਆ ਜਾ ਸਕਦਾ ਹੈ।

*ਹਉਮੈ ਮਾਇਆ ਮੋਹਣੀ ਦੂਜੈ ਲਗੈ ਜਾਇ ॥*
*ਨਾ ਇਹ ਮਾਰੀ ਨ ਮਰੈ ਨ ਇਹ ਹਟਿ ਵਿਕਾਇ ॥*
*ਗੁਰ ਕੈ ਸਬਦਿ ਪਰਜਾਲੀਐ ਤਾ ਇਹ ਵਿਚਹੁ ਜਾਇ ॥*
*ਤਨ ਮਨ ਹੋਵੈ ਉਜਲਾ ਨਾਮ ਵਸੈ ਮਨਿ ਆਇ ॥*
*ਨਾਨਕ ਮਾਇਆ ਕਾ ਮਾਰਣੁ ਸਬਦੁ ਹੈ ਗੁਰਮੁਖਿ ਪਾਇਆ ਜਾਇ ॥*
*(ਪੰਨਾ 853)*

ਸ਼ਬਦ ਦੀ ਵਿਚਾਰ ਕਰਨ ਤੋਂ ਬਿਨਾ ਹਉਮੈ ਨਹੀਂ ਮਰਦੀ ਤੇ ਨਾ ਹੀ ਨਾਮ ਨਾਲ ਪਿਆਰ ਹੁੰਦਾ ਹੈ। ਸ਼ਬਦ ਨੂੰ ਸੁਣਕੇ ਅਤੇ ਉਸ ਨੂੰ ਮੰਨ ਕੇ ਹੀ ਨਿਸਤਾਰਾ ਹੁੰਦਾ ਹੈ। ਹੁਕਮ ਅਨੁਸਾਰ ਜੀਵਨ ਬਤੀਤ ਕਰਨਾ ਹੀ ਅਸਲੀ ਮਨੋਰਥ ਹੈ। "ਜਪੁਜੀ ਸਾਹਿਬ" ਦੀਆਂ ਪਉੜੀਆਂ ਸੁਣਿਐ ਤੇ ਮੰਨਿਐ ਨਾਮ ਸੁਣਨ ਤੇ ਮੰਨਣ ਦੀ ਮਹੱਤਤਾ ਤੇ ਚਾਨਣ ਪਾਉਂਦੀਆਂ ਹਨ। ਪਾਰਬ੍ਰਹਮ ਪਰਮੇਸ਼ਰ ਨੂੰ ਸਰਬ ਵਿਆਪਕ ਮੰਨ ਕੇ ਤੇ ਆਪਨੇ ਅੰਗ ਸੰਗ ਜਾਣ ਕੇ, ਉਸ ਦੇ ਗੁਣ ਗਾਇਨ ਕਰਕੇ ਤੇ ਉਸ ਨਾਲ ਪਿਆਰ ਪਾ ਕੇ ਹਉਮੈ ਨਾਸ ਹੋ ਜਾਂਦੀ ਹੈ।

*ਗੁਨ ਗਾਵਤ ਤੇਰੀ ਉਤਰਸਿ ਮੈਲੁ ॥*
*ਬਿਨਸਿ ਜਾਇ ਹਉਮੈ ਬਿਖੁ ਫੈਲੁ ॥* *(ਮ.5 ਪੰਨਾ 289)*

ਸ਼ਬਦ ਦੀ ਅਗਲੀ ਪੰਗਤੀ ਸਿੱਧ ਕਰਦੀ ਹੈ ਜਿਵੇਂ ਦੁੱਧ ਰਿੜਕਣ ਵੇਲੇ ਨੇਤ੍ਰੇ ਦੀਆਂ ਇਟੀਆਂ ਹੱਥ ਵਿੱਚ ਫੜ ਕੇ ਦੁੱਧ ਰਿੜਕਿਆ ਜਾਂਦਾ ਹੈ, ਇਸੇ ਤਰ੍ਹਾਂ ਮਨ ਨੂੰ ਕਾਬੂ ਕਰਨਾ ਹੈ ਤੇ ਆਪਣੇ ਵੱਸ ਤੋਂ ਬਾਹਰ ਨਹੀਂ ਜਾਣ ਦੇਣਾ। ਮਾਇਆ ਦੀ ਮੋਹ ਦੀ ਨੀਂਦ ਦਾ ਪ੍ਰਭਾਵ ਮਨ ਤੇ ਨਹੀਂ ਪੈਣ ਦੇਣਾ, ਇਹ ਹੈ ਨੇਤਰਾ। ਮਨ ਰੂਪ ਇਟੀਆਂ ਨੂੰ ਹੱਥ ਵਿਚ ਫੜਕੇ ਜੀਭ ਨਾਲ ਪ੍ਰਮਾਤਮਾ ਦਾ ਨਾਮ ਜਪਣਾ ਹੈ। ਮੁੜ ਮੁੜ ਫਿਰ ਮੁੜ ਮੁੜ ਸਾਸ ਸਾਸ ਪ੍ਰਭੂ ਦਾ ਨਾਮ ਜਪਣ ਨਾਲ ਮਨ ਦੀ ਅੰਦਰ ਦੀ ਚਿੰਤਾ ਉੱਤਰ ਜਾਂਦੀ ਹੈ। ਨਾਮ ਨੂੰ ਮੁੜ ਮੁੜ ਸਿਮਰਨਾ ਹੀ ਜੀਅ ਦਾ ਆਸਰਾ ਹੈ। ਜਿਉਂ ਜਿਉਂ ਐਸਾ ਕਰਾਂਗੇ ਇਸ ਕ੍ਰਿਤਕਾਰ ਵਿੱਚ ਹੀ ਨਾਮ ਅੰਮ੍ਰਿਤ ਪ੍ਰਾਪਤ ਹੋ ਜਾਏਗਾ।

*ਸਾਸਿ ਸਾਸਿ ਸਿਮਰਹੁ ਗੋਬਿੰਦ ॥ ਮਨ ਅੰਤਰ ਕੀ ਉਤਰੈ ਚਿੰਦ ॥*
*ਸਿਮਰਿ ਸਿਮਰਿ ਨਾਮ ਬਾਰੰ ਬਾਰ ॥ ਨਾਨਕ ਜੀਅ ਦਾ ਇਹੈ ਅਧਾਰ ॥*

*(ਮ.5 ਪੰਨਾ 295)*

ਪੁਜਾਰੀ ਮੂਰਤੀ ਨੂੰ ਡਬੇ ਵਿੱਚ ਰੱਖਦਾ ਹੈ। ਜੀਵ ਲਈ ਵੀ ਜ਼ਰੂਰੀ ਹੈ ਕਿ ਉਹ ਮਨ ਨੂੰ ਡੱਬਾ ਬਣਾਕੇ ਤੇ ਉਸ ਵਿੱਚ ਪਰਮਾਤਮਾ ਦੇ ਨਾਮ ਨੂੰ ਟਿੱਕਾ ਕੇ ਰਖੇ ਤੇ ਉਸ ਨਾਮ ਦੇ ਰਾਹੀਂ ਸਾਧ ਸੰਗਤਿ ਵਿੱਚ ਇਸ਼ਨਾਨ ਕਰੇ। ਜਿਸ ਤਰ੍ਹਾਂ ਸੋਨੇ ਨੂੰ ਅੱਗ ਵਿੱਚ ਪਾਣ ਨਾਲ ਉਸ ਦੀ ਸਾਰੀ ਮੈਲ ਸੜ ਜਾਂਦੀ ਹੈ ਤੇ ਉਹ ਸ਼ੁਧ ਹੋ ਜਾਂਦਾ ਹੈ। ਇਸੇ ਤਰ੍ਹਾਂ ਸਾਧ ਸੰਗਤਿ ਦੇ ਅੰਦਰ ਜੀਵ ਦੀ ਜਨਮਾਂ ਜਨਮਾਤਰਾਂ ਦੀ ਮੈਲ ਲੱਥ ਜਾਂਦੀ ਹੈ ਤੇ ਉਹ ਨਿਰਮਲ ਹੋ ਜਾਂਦਾ ਹੈ।

***ਜਨਮ ਜਨਮ ਕੇ ਲਾਗੇ ਬਿਖੁ ਮੋਰਚਾ ਲਗਿ ਸੰਗਤਿ ਸਾਧ ਸਵਾਰੀ ॥***
*ਜਿਉ ਕੰਚਨੁ ਬੈਸੰਤਰਿ ਤਾਇਓ ਮਲੁ ਕਾਟੀ ਕਟਿਤ ਉਤਾਰੀ ॥*

*(ਮ.5 ਪੰਨਾ 666)*

ਸਤਿ ਸੰਗਤ ਕਰਕੇ ਨੀਚ ਤੋਂ ਊਚ ਹੋ ਜਾਂਦਾ ਹੈ ਜਿਵੇਂ ਚੰਦਨ ਦੇ ਨੇੜੇ ਵਿਚਾਰਾ ਅਰਿੰਡ ਸੁਗੰਧਿਤ ਹੋ ਜਾਂਦਾ ਹੈ ਤਿਵੇਂ ਸਾਧ ਸੰਗਤਿ ਦੀ ਹਾਜ਼ਰੀ ਵਿੱਚ ਅਚਾਰਨ ਹੀਣ ਮਨੁੱਖ ਪਵਿੱਤਰ ਹੋ ਕੇ ਪ੍ਰਮਾਤਮਾ ਦੀ ਦਰਗਾਹ ਵਿੱਚ ਪ੍ਰਵਾਨ ਹੋ ਜਾਂਦਾ ਹੈ।

***ਜਿਉ ਚੰਦਨ ਨਿਕਟਿ ਵਸੈ ਹਿਰਡੁ ਬਪੁੜਾ***
***ਤਿਉ ਸਤਸੰਗਤਿ ਮਿਲਿ ਪਤਿਤ ਪਰਵਾਣੁ ॥*** *(ਮ.5 ਪੰਨਾ 861)*

ਸਤਿਸੰਗ ਅਜਿਹਾ ਸਾਬਣ ਹੈ ਜੋ ਸਾਡੇ ਉਪਰ ਲਗੀ ਹੋਈ ਜਨਮਾਂ-ਜਨਮਾਤਰਾਂ ਦੀ ਹਉਮੈ ਰੂਪੀ ਮੈਲ ਨੂੰ ਉਤਾਰ ਕੇ ਸਾਨੂੰ ਸਵੱਛ ਬਣਾ ਲੈਂਦਾ ਹੈ।

***ਜਨਮ ਜਨਮ ਕੀ ਹਉਮੈ ਮਲੁ ਲਾਗੀ ਮਿਲਿ ਸੰਗਤਿ ਮਲੁ ਲਹਿ ਜਾਵੈਗੋ ॥***

*(ਮ.5 ਪੰਨਾ 1309)*

ਮਨ ਵਿੱਚ ਟਿਕੇ ਹੋਏ ਪ੍ਰਭੂ ਨੂੰ ਸ਼ਰਧਾ ਦੇ ਪਤਰਾਂ ਨਾਲ ਪ੍ਰਸੰਨ ਕਰੋ। ਜੇਕਰ ਜੀਵ ਸੇਵਕ ਬਣ ਕੇ ਆਪਾ ਭਾਵ ਛੱਡ ਕੇ ਅੰਦਰ ਵਸਦੇ ਪ੍ਰਭੂ ਦੀ ਸੇਵਾ (ਸਿਮਰਨ) ਕਰੇ ਤਾਂ ਇਨ੍ਹਾਂ ਤਰੀਕਿਆਂ ਨਾਲ ਜੀਵ ਪ੍ਰਭੂ ਨਾਲ ਜੁੜਿਆ ਰਹਿੰਦਾ ਹੈ। ਸਿਮਰਨ ਤੋਂ ਬਿਨਾ ਪ੍ਰਭੂ ਨੂੰ ਪ੍ਰਸੰਨ ਕਰਨ ਦੇ ਹੋਰ ਉੱਦਮ ਦੱਸਣ ਵਾਲੇ ਬੰਦੇ ਜੋ ਜੋ ਹੋਰ ਉੱਦਮ ਦਸਦੇ ਹਨ, ਉਹ ਆਪਣਾ ਸਮਾਂ ਵਿਅਰਥ ਗਵਾ ਰਹੇ ਹਨ। ਉਹ ਇਸ ਲਈ ਕਿ ਪ੍ਰਭੂ ਦੇ ਸਿਮਰਨ ਵਰਗਾ ਹੋਰ ਕੋਈ ਉੱਦਮ ਨਹੀਂ ਹੈ। ਅਖੀਰਲੀ ਤੁਕ ਵਿੱਚ ਗੁਰੂ ਨਾਨਕ ਦੇਵ ਜੀ ਪ੍ਰਮਾਤਮਾ ਨੂੰ ਬੇਨਤੀ ਕਰ ਰਹੇ ਹਨ ਕਿ ਭਾਵੇਂ ਉਹ ਭਗਤੀ ਤੋਂ ਸੱਖਣਾ ਹੈ ਤੇ ਉਹ ਸਦਾ ਕਾਇਮ ਰਹਿਣ ਵਾਲੇ ਪਰਮਾਤਮਾ ਦੀ ਸਦਾ ਸਿਫਤ ਸਾਲਾਹ ਕਰਦਾ ਹੈ। ਸਾਰੇ ਸ਼ਬਦ ਦੀ ਚਰਚਾ ਕਰਨ ਤੋਂ ਬਾਅਦ ਇਹ ਸਿੱਟਾ ਨਿਕਲਦਾ ਹੈ ਕਿ ਕੇਵਲ ਪ੍ਰਮਾਤਮਾ ਦਾ ਸਿਮਰਨ ਕਰਨਾ ਇੱਕ ਮਨੁੱਖ ਦੇ ਜੀਵਨ ਵਿੱਚ ਆਪਣੀ ਮੰਜਲ ਤੇ ਪਹੁੰਚਣ ਲਈ ਵਸੀਲਾ ਹੈ। ਨਾਮ ਦੀ ਪਰਾਪਤੀ ਗੁਰੂ ਸਾਹਿਬਾਨ ਦੇ ਦਸੇ ਮਾਰਗ ਤੇ ਚਲਣੇ ਹੀ ਹੋ ਸਕਦੀ ਹੈ। ਅੰਤ ਵਿੱਚ ਨਾਮ ਪ੍ਰਾਪਤੀ ਤੋਂ ਮਗਰੋਂ ਇੱਕ ਜਗਿਆਸੂ ਲਈ ਨਾਮ ਪ੍ਰਾਪਤੀ ਦੇ ਕੀ ਲੱਛਣ ਹਨ ਤੇ ਉਸ ਦੀ ਦਸ਼ਾ ਕਿਸ ਤਰ੍ਹਾਂ ਦੀ ਹੁੰਦੀ ਹੈ ਬਾਰੇ ਵਿਚਾਰ ਸਾਂਝੇ ਕੀਤੇ ਜਾਂਦੇ ਹਨ। ਗੁਰੂ ਅਰਜਨ ਦੇਵ ਜੀ ਨਾਮ ਰਸ ਪਰਾਪਤੀ ਦੀ ਨਿਸ਼ਾਨੀ ਦਰਸਾਉਂਦੇ ਹੋਇ ਵਰਨਣ ਕਰਦੇ ਹਨ ਕਿ ਸੰਤਾਂ ਦੀ ਕ੍ਰਿਪਾ ਨਾਲ, ਨਾਸ਼ ਰਹਿਤ ਪ੍ਰਭੂ ਨੂੰ ਜੱਪ ਕਰ ਜਦ

ਨਾਮ ਰਸ ਪਰਾਪਤ ਹੋ ਕੇ ਨਾਮ ਪ੍ਰਗਟਿਆ ਤਾਂ ਸਾਰੀਆਂ ਤ੍ਰਿਸ਼ਨਾਵਾਂ ਤੇ ਭੁਖਾਂ ਨੱਸ ਗਈਆਂ ਹਨ। ਹੁਣ ਰਾਤ ਦਿਨ ਪ੍ਰਭੂ ਦੀ ਸੇਵਾ ਵਿੱਚ ਹਾਂ ਭਾਵ ਪ੍ਰਭੂ ਦੇ ਹੁਕਮ ਦੀ ਪਾਲਣਾ ਕਰ ਰਿਹਾ ਹਾਂ। ਇਹ ਹੈ ਹਰੀ ਮਿਲਾਪ ਜਾਂ ਨਾਮ ਦੀ ਪਰਾਪਤੀ।

*ਤ੍ਰਿਸਨਾ ਭੂਖ ਸਭ ਨਾਸੀ ॥*
*ਸੰਤ ਪ੍ਰਸਾਦਿ ਜਪਿਆ ਅਬਿਨਾਸੀ ॥*
*ਰੈਨਿ ਦਿਨਸੁ ਪ੍ਰਭ ਸੇਵ ਕਮਾਨੀ ॥*
*ਹਰਿ ਮਿਲਣੈ ਕੀ ਏਹ ਨੀਸਾਨੀ ॥* *(ਪੰਨਾ 897)*

ਇਸ ਤੋਂ ਉਪਰੰਤ ਗੁਰੂ ਜੀ ਨੇ ਫਰਮਾਇਆ ਹੈ ਕਿ ਹੁਣ ਮੇਰੀ ਮਨ ਰੂਪੀ ਬਿਲੀ ਸਾਹਮਣੇ ਪਏ ਮਾਸ ਨੂੰ ਨਹੀਂ ਖਾਂਦੀ। ਭਾਵ ਮਨ ਦੇ ਵਿਸ਼ੇ ਵਿਕਾਰਾਂ ਦੇ ਭੋਗਣ ਦੀ ਰੁਚੀ ਖਤਮ ਹੋ ਗਈ ਹੈ। ਵਡੇ ਕਸਾਈ ਰੂਪੀ ਮਨ ਨੇ ਛੁਰੀ ਸੁੱਟ ਦਿੱਤੀ ਹੈ।

*ਦੀਸਤ ਮਾਸੁ ਨ ਖਾਇ ਬਿਲਾਈ ॥*
*ਮਹਾ ਕਸਾਬਿ ਛੁਰੀ ਸਟਿ ਪਾਈ ॥* *(ਮ. 5 ਪੰਨਾ 898)*

ਪਰਮਾਤਮਾ ਨੇ ਸਾਰੀਆਂ ਇੰਦਰੀਆਂ ਪੂਰਨ ਵੱਸ ਕਰ ਦਿੱਤੀਆਂ ਹਨ ਤੇ ਜਿਧਰ ਲਗਾਈਐ ਉੱਧਰ ਲਗਦੀਆਂ ਹਨ। ਖਿਚੋ-ਤਾਣ ਉੱਕਾ ਹੀ ਖਤਮ ਹੋ ਗਈ ਹੈ।

*ਸਭਿ ਇੰਦ੍ਰੀਆਂ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥*
*ਜਿਤੁ ਈਅਨਿ ਤਿਤੈ ਲਗਦੀਆਂ ਨਹ ਖਿੰਜੋਤਾੜਾ ॥*

*(ਮ.5 ਪੰਨਾ 1097)*

ਗੁਰੂ ਤੇਗ ਬਹਾਦਰ ਜੀ ਨੇ ਵੀ ਨਾਮ ਪ੍ਰਾਪਤੀ ਦੀ ਨਿਸ਼ਾਨੀ ਇਸ ਪ੍ਰਕਾਰ ਫਰਮਾਈ ਹੈ। ਹੇ ਮਾਈ ਮੈਂ ਨਾਮ ਧਨ ਪਾ ਲਿਆ ਹੈ। ਮੇਰਾ ਮਨ ਇੱਧਰ ਉੱਧਰ ਦੌੜਨਾ ਰੁੱਕ ਗਿਆ ਹੈ। ਇਹ ਬਿਸ਼ਰਾਮ ਕਰਕੇ ਬੈਠ ਗਿਆ ਹੈ। ਮਾਇਆ ਦੀ ਮਮਤਾ ਤਨ ਤੋਂ ਨਠ ਗਈ ਹੈ ਤੇ ਨਿਰਮਲ ਗਿਆਨ ਉਤਪੰਨ ਹੋ ਗਿਆ ਹੈ। ਲੋਭ ਤੇ ਮੋਹ ਹੁਣ ਨੇੜੇ ਨਹੀਂ ਢੁੱਕਦੇ। ਮੈਂ ਭਗਵਾਨ ਦੀ ਭਗਤੀ ਦ੍ਰਿੜ੍ਹ ਕਰਕੇ ਪੱਕੜ ਲਈ ਹੈ। ਮੇਰਾ ਜਨਮ ਜਨਮਾਂਤਰਾ ਦਾ ਸੰਸਾ ਦੂਰ ਹੋ ਗਿਆ ਹੈ। ਜਦ ਦਾ ਨਾਮ ਰੂਪੀ ਰਤਨ ਪਾਇਆ ਹੈ ਤ੍ਰਿਸ਼ਨਾ ਸਾਰੀ ਮਨ ਤੋਂ ਨਾਸ ਹੋ ਗਈ ਹੈ ਤੇ ਹੁਣ ਮਨ ਨਿਜ ਘਰ ਵਿੱਚ ਸਮਾ ਗਿਆ ਹੈ।

*ਮਾਈ ਮੈ ਧਨੁ ਪਾਇਓ ਹਰਿ ਨਾਮੁ ॥*
*ਮਨੁ ਮੇਰੋ ਧਾਵਨ ਤੇ ਛੂਟਿਓ ਕਰਿ ਬੈਠੋ ਬਿਸਰਾਮੁ ॥ ਰਹਾਉ ॥*
*ਮਾਇਆ ਮਮਤਾ ਤਨ ਤੇ ਭਾਗੀ ਉਪਜਿਓ ਨਿਰਮਲ ਗਿਆਨੁ ॥*
*ਲੋਭ ਮੋਹ ਏਹ ਪਰਸਿ ਨ ਸਾਕੈ ਗਹੀ ਭਗਤਿ ਭਗਵਾਨ ॥*
*ਜਨਮ ਜਨਮ ਕਾ ਸੰਸਾ ਚੂਕਾ ਰਤਨੁ ਨਾਮੁ ਜਬ ਪਾਇਆ ॥*
*ਤ੍ਰਿਸਨਾ ਸਕਲ ਬਿਨਾਸੀ ਮਨ ਤੇ ਨਿਜ ਸੁਖ ਮਾਹਿ ਸਮਾਇਆ ॥*

*(ਪੰਨਾ 1186)*

ਭਗਤ ਰਵਿਦਾਸ ਜੀ ਆਪਣੀ ਨਿਜੀ ਅਨੁਭਵ ਨਾਮ ਸਾਖਿਅਤ ਹੋਣ ਦਾ ਇੰਜ ਪ੍ਰਗਟਾਵਾ ਕਰਦੇ ਹਨ।

*ਬੇਗਮਪੁਰਾ ਸਹਰ ਕੋ ਨਾਉ ॥*
*ਦੂਖੁ ਅੰਦੋਹੁ ਨਹੀ ਤਿਹਿ ਠਾਉ ॥*
*ਨਾ ਤਸਵੀਸ ਖਿਰਾਜੁ ਨ ਮਾਲੁ ॥*
*ਖਉਫੁ ਨ ਖਤਾ ਨ ਤਰਸੁ ਜਵਾਲੁ ॥* *(ਪੰਨਾ 345)*

ਜਿੱਥੇ ਮੈਂ ਵਸਦਾ ਹਾਂ ਉਸ ਸ਼ਹਿਰ ਦਾ ਨਾਉ ਬੇਗਮ ਪੁਰਾ ਹੈ ਭਾਵ ਇਹ ਹਰ ਪਰਕਾਰ ਦੇ ਗੱਮਾਂ ਤੋਂ ਮੁਕਤ ਹੈ। ਇੱਥੇ ਕੋਈ ਦੁਖ ਤੇ ਤੌਖਲਾ ਨਹੀਂ ਹੈ। ਨਾ ਕੋਈ ਫਿਕਰ ਤੇ ਨਾ ਹੀ ਕਿਸੇ ਕਿਸਮ ਦੇ ਮਾਲ ਤੇ ਕੋਈ ਚੁੰਗੀ ਲਗਦੀ ਹੈ। ਇੱਥੇ ਨਾ ਕੋਈ ਡਰ ਤੇ ਨਾ ਹੀ ਕੋਈ ਗਲਤੀ ਹੁੰਦੀ ਹੈ।

ਭਗਤ ਕਬੀਰ ਜੀ ਆਪਣਾ ਅਨੁਭਵ ਇਸ ਪ੍ਰਕਾਰ ਦਰਸਾਉਂਦੇ ਹਨ :

*ਇਹ ਰਸ ਛਾਡੇ ਉਹ ਰਸੁ ਆਵਾ ॥*
*ਉਹ ਰਸੁ ਪੀਆ ਇਹ ਰਸੁ ਨਹੀ ਭਾਵਾ ॥* *(ਪੰਨਾ 342)*

ਮਾਇਕ ਗਮਾਂ ਦੇ ਛਡਣ ਨਾਲ ਨਾਮ ਰਸ ਪ੍ਰਾਪਤ ਹੋ ਗਿਆ ਹੈ। ਜਦ ਨਾਮ ਰਸ ਪੀਤਾ ਹੈ ਉਦੋਂ ਦਾ ਮਾਇਕ ਰਸ ਨਹੀਂ ਭਾਉਂਦਾ।

ਨਾਮ ਜਿਨ੍ਹਾਂ ਦੇ ਮਨ ਵਿਚ ਵਸ ਜਾਂਦਾ ਹੈ, ਉਨ੍ਹਾਂ ਦੇ ਹਿਰਦੇ ਵਿੱਚ ਬਹੁਤ ਸ਼ਬਦ ਵਜ ਉਠਦੇ ਹਨ।

*ਨਾਮੁ ਜਿਨ ਕੈ ਮਨਿ ਵਸਿਆ ਵਾਜੇ ਸਬਦ ਘਨੇਰੇ ॥ (ਮ.3 ਅਨੰਦ ਸਾਹਿਬ)*

ਨਾਮ ਸਾਖਿਅਤ ਹੋਣ ਨਾਲ ਹੀ ਪੰਚ ਸ਼ਬਦ ਵਜਦੇ ਹਨ। ਅੰਮ੍ਰਿਤ ਰਸ ਆਉਣ ਨਾਲ ਹੀ ਦਸਮ ਦੁਆਰਾ ਖੁਲ੍ਹਦਾ ਹੈ ਤੇ ਅਨਹਦ ਸ਼ਬਦਾਂ ਦੀ ਧੁਨੀ ਜਾਗ ਉੱਠਦੀ ਹੈ।

*ਅੰਮ੍ਰਿਤ ਰਸੁ ਸਤਿਗੁਰੂ ਚੁਆਇਆ*
*ਦਸਵੈ ਦੁਆਰਿ ਪ੍ਰਗਟੁ ਹੋਇ ਆਇਆ ॥*
*ਤਹ ਅਨਹਦ ਸਬਦ ਵਜਹਿ ਧੁਨ ਬਾਣੀ*
*ਸਹਜੇ ਸਹਜਿ ਸਮਾਈ ਹੇ ॥* *(ਮ. 8 ਪੰਨਾ 1069)*

ਸਤਿਗੁਰੂ ਨੇ ਅੰਮ੍ਰਿਤ ਰੱਸ ਬਖਸ਼ਿਆ ਹੈ ਤੇ ਇਹ ਦਸਵੇਂ ਦੁਆਰ ਵਿੱਚ ਪ੍ਰਗਟ ਹੋ ਗਿਆ ਹੈ। ਇੱਥੇ ਅਨਹਦ ਸ਼ਬਦਾਂ ਦੀ ਧੁਨੀ ਵੱਜ ਰਹੀ ਹੈ ਤੇ ਸਹਜੇ ਹੀ ਸਹਜ ਵਿੱਚ ਸਮਾਈ ਹੋਈ ਹੈ।

*ਅਨਹਦ ਸਬਦੁ ਦਸਮ ਦੁਆਰਿ ਵਜਿਓ*
*ਤਹ ਅੰਮ੍ਰਿਤ ਨਾਮੁ ਚੁਆਇਆ ਥਾ ॥*
*ਤੋਟਿ ਨਾਹੀ ਮਨਿ ਤ੍ਰਿਸਨਾ ਬੂਝੀ*
*ਅਖੁਟ ਭੰਡਾਰ ਸਮਾਇਆ ਥਾ ॥* *(ਮ.5 ਪੰਨਾ 1002)*

ਪੰਚ ਸ਼ਬਦ ਤੇ ਪੂਰਨ ਨਾਦ ਹੋ ਰਿਹਾ ਹੈ। ਨਾਮ ਸਾਖਿਅਤ ਹੋਣ ਤੇ ਜੋ ਅਨਹਦ ਵਾਜੇ ਵਜ ਰਹੇ ਹਨ, ਉਹਨਾਂ ਨਾਲ ਅਚਰਜ ਬਿਸਮਾਦ ਮਨ ਵਿੱਚ ਹੈ। ਇਹ ਬਿਆਨ ਨਹੀਂ ਕੀਤਾ ਜਾ ਸਕਦਾ।

*ਜਨ ਨਾਨਕ ਮਨਿ ਅਨਦੁ ਭਇਆ ਹੈ ਮੇਰੀ ਜਿੰਦੁੜੀਏ*
*ਅਨਹਤ ਸਬਦ ਵਜਾਏ ਰਾਮ ॥* *(ਮ.4 ਪੰਨਾ 538)*

ਨਾਮ ਰਸੀਏ ਦੀ ਦ੍ਰਿਸ਼ਟੀ ਬ੍ਰਹਮ ਦ੍ਰਿਸ਼ਟੀ ਹੋ ਜਾਂਦੀ ਹੈ ਤੇ ਉਹ ਹਰ ਇੱਕ ਜੀਵ ਵਿੱਚ ਬ੍ਰਹਮ ਵੇਖਦਾ ਹੈ। ਬ੍ਰਹਮ ਸੁਣਦਾ ਹੈ। ਦਵੈਸ਼ ਉੱਕਾ ਹੀ ਮਿਟ ਜਾਂਦੀ ਹੈ ਅਤੇ ਇਹੋ ਜਿਹੇ ਗੁਰਮੁਖ ਪਿਆਰੇ ਸਦਾ ਆਖਦੇ ਹਨ, ਹੇ ਪਰਮਾਤਮਾ ਜੋ ਵੀ ਦਿਸ ਰਿਹਾ ਹੈ, ਇਹ ਸੱਭ ਤੂੰ ਹੀ ਹੈਂ, ਤੇਰਾ ਹੀ ਪਸਰਿਆ ਪਸਾਰਾ ਹੈ। ਨਾਨਕ ਆਖਦਾ ਹੈ ਕਿ ਗੁਰੂ ਨੇ ਅਗਿਆਨਤਾ ਦਾ ਭਰਮ ਕੱਟ ਦਿੱਤਾ ਹੈ ਤੇ ਸਗਲ ਬ੍ਰਹਮ ਦੀ ਅਨਭੁਵਤਾ ਬਖਸ਼ ਦਿੱਤੀ ਹੈ, ਭਾਵ ਹੋਰ ਦੂਜਾ ਕੋਈ ਨਹੀਂ ਹੈ।

*ਜੋ ਦੀਸੈ ਸੋ ਸਗਲ ਤੂੰ ਹੈ ਪਸਰਿਆ ਪਾਸਾਰੁ ॥*
*ਕਹੁ ਨਾਨਕ ਗੁਰਿ ਭਰਮੁ ਕਾਟਿਆ ਸਗਲ ਬ੍ਰਹਮ ਬੀਚਾਰੁ ॥*
*(ਮ.5 ਪੰਨਾ 51)*

ਸਾਰਿਆਂ ਵਿੱਚ ਇੱਕੋਂ ਪ੍ਰਭੂ ਵਿਆਪਕ ਹੈ। ਨਾਨਕ ਵੇਖ-ਵੇਖ ਖਿੜ ਰਿਹਾ ਹੈ।

*ਸਭ ਮਹਿ ਰਵਿ ਰਹਿਆ ਪ੍ਰਭੁ ਏਕੈ*
*ਪੇਖਿ ਪੇਖਿ ਨਾਨਕ ਬਿਗਸਾਈ ॥* *(ਮ.5 ਪੰਨਾ 1299)*

ਨਾਸ਼ ਰਹਿਤ ਪ੍ਰਭੂ ਨੇ ਇਕ ਤਮਾਸ਼ਾ ਰਚਾਇਆ ਹੈ। ਗੁਰਸਿੱਖਾਂ ਨੂੰ ਇਹ ਸੋਝੀ ਹੋ ਜਾਂਦੀ ਹੈ। ਹੇ ਨਾਨਕ ਸਾਰੇ ਪਾਸੇ ਆਪ ਹੀ ਪ੍ਰਭੂ ਵਰਤ ਰਿਹਾ ਹੈ। ਹੋਰ ਦੂਜੀ ਕੋਈ ਥਾਂ ਨਹੀਂ ਹੈ :

*ਅਬਿਨਾਸੀ ਪ੍ਰਭਿ ਖੇਲੁ ਰਚਾਇਆ*
*ਗੁਰਮੁਖਿ ਸੋਝੀ ਹੋਈ ॥*
*ਨਾਨਕ ਸਭਿ ਜੁਗ ਆਪੇ ਵਰਤੈ*
*ਦੂਜਾ ਅਵਰੁ ਨ ਕੋਈ ॥* *(ਮ.1 ਪੰਨਾ 946)*

ਗੁਰਮਤਿ ਕੇਵਲ ਨਾਮ ਸਿਮਰਨ ਤੇ ਇਸ ਦੀ ਪਰਾਪਤੀ ਲਈ ਸੰਦੇਸ਼ ਦੇਂਦੀ ਹੈ ਇਸਲਈ ਅਸਾਂ ਨੇ ਸਾਰੇ ਕਰਮ ਕਾਂਡਾਂ ਤੇ ਨਿਸਫਲ ਉੱਦਮਾਂ ਨੂੰ ਤਿਲਾਂਜਲੀ ਦੇ ਕੇ ਗੁਰਮਤਿ ਗਾਡੀ, ਸਰਲ ਤੇ ਸਿੱਧੇ-ਪੱਧਰੇ ਰਾਹ ਉਤੇ ਚਲਣ ਲਈ ਗਤੀਸ਼ੀਲ ਰਹਿਣਾ ਹੈ। ਸਾਰੇ ਧਰਮਾਂ ਵਿੱਚ ਸ੍ਰੇਸ਼ਟ ਧਰਮ ਇਹ ਹੈ ਕਿ ਹਰੀ ਦਾ ਨਾਮ ਗੁਰਮਤਿ ਦਰਸਾਈ ਬਿਧੀ ਅਨੁਸਾਰ ਜਪਿਆ ਜਾਏ। ਇਹ ਨਿਰਮਲ ਕਰਮ ਹੈ।

*ਸਰਬ ਧਰਮ ਮਹਿ ਸ੍ਰੇਸਟ ਧਰਮੁ ॥*
*ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥* *(ਮ.5 ਪੰਨਾ 266)*



# ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਸਬੰਧੀ

ਗੁਰੂ ਨਾਨਕ ਦੇਵ ਮਿਸ਼ਨ ਇਕ ਪਰਉਪਕਾਰੀ ਸੰਸਥਾ ਹੈ। ਇਸ ਸੰਸਥਾ ਦੀ ਸਥਾਪਨਾ 1963 ਵਿੱਚ ਕੁੱਝ ਪ੍ਰਸਿੱਧ ਸਿੱਖ ਹਸਤੀਆਂ ਦੁਆਰਾ ਗੁਰਬਾਣੀ, ਸਿੱਖੀ ਸਿਧਾਂਤਾਂ, ਸਿੱਖ ਨੈਤਿਕਤਾ, ਸਿੱਖ ਸੱਭਿਆਚਾਰ ਅਤੇ ਸਿੱਖ ਇਤਿਹਾਸ ਸੰਬੰਧੀ ਮਹੱਤਵਪੂਰਨ ਜਾਣਕਾਰੀ ਸਾਰੇ ਲੋਕਾਂ ਤੱਕ ਪਹੁੰਚਾਉਣ ਲਈ ਕੀਤੀ ਗਈ ਸੀ। ਇਸ ਸੰਸਥਾ ਨੇ ਹੁਣ ਤੱਕ 518 ਅਜਿਹੀਆਂ ਪੁਸਤਕਾਵਾਂ (Tracts) ਪ੍ਰਕਾਸ਼ਿਤ ਕੀਤੀਆਂ ਹਨ, ਜਿਨ੍ਹਾਂ ਦੁਆਰਾ ਸਿੱਖੀ ਦੇ ਵੱਖ-ਵੱਖ ਪੱਖਾਂ ਨੂੰ ਸਪੱਸ਼ਟ ਰੂਪ ਵਿੱਚ ਉਜਾਗਰ ਕਰਨ ਦਾ ਉਪਰਾਲਾ ਕੀਤਾ ਗਿਆ ਹੈ। ਇਹ ਸੰਸਥਾ ਸਿੱਖੀ ਨਾਲ ਸੰਬੰਧਤ ਕੇਵਲ ਸਾਹਿਤ ਨੂੰ ਹੀ ਪ੍ਰਕਾਸ਼ਿਤ ਨਹੀਂ ਕਰਦੀ, ਸਗੋਂ ਸਿੱਖ-ਸਿਧਾਂਤਾਂ ਅਨੁਸਾਰ ਹੋਰ ਵੀ ਅਨੇਕਾਂ ਪਰਉਪਕਾਰੀ ਕੰਮ ਕਰਦੀ ਹੈ। ਇਸ ਸੰਸਥਾ ਅਧੀਨ ਹੇਠ ਲਿਖੇ ਸੱਤ ਪਰਉਪਕਾਰੀ ਟਰੱਸਟ (Charitable Trusts) ਕੰਮ ਕਰ ਰਹੇ ਹਨ।

**(1) ਅਕਾਲੀ ਫੂਲਾ ਸਿੰਘ ਯਾਦਗਾਰੀ ਟਰੱਸਟ (2) ਡਾ. ਗੰਡਾ ਸਿੰਘ ਯਾਦਗਾਰੀ ਟਰੱਸਟ (3) ਮਦਰ ਆਫ਼ ਖਾਲਸਾ ਯਾਦਗਾਰੀ ਟਰੱਸਟ (4) ਗਿਆਨੀ ਕਰਤਾਰ ਸਿੰਘ ਯਾਦਗਾਰੀ ਟਰੱਸਟ (5) ਗਿਆਨੀ ਦਿੱਤ ਸਿੰਘ ਯਾਦਗਾਰੀ ਟਰੱਸਟ (6) ਭਗਤ ਲਛਮਣ ਸਿੰਘ ਯਾਦਗਾਰੀ ਟਰੱਸਟ (7) ਸ. ਨਰੈਣ ਸਿੰਘ ਯਾਦਗਾਰੀ ਟਰੱਸਟ**

ਉਪਰੋਕਤ ਵਰਣਨ ਕੰਮਾਂ ਤੋਂ ਇਲਾਵਾ ਸਕੂਲਾਂ ਅਤੇ ਕਾਲਜਾਂ ਵਿੱਚ ਪੜ੍ਹ ਰਹੇ ਵਿਦਿਆਰਥੀਆਂ ਨੂੰ ਗੁਰਮਤਿ ਸੰਬੰਧੀ ਜਾਣਕਾਰੀ ਦੇਣ ਲਈ ਇਮਤਿਹਾਨ ਆਯੋਜਿਤ ਕੀਤੇ ਜਾਂਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪ੍ਰਸ਼ਨ-ਪੱਤਰ (Question Papers) ਸਿੱਖ ਗੁਰੂਆਂ, ਉਹਨਾਂ ਦੁਆਰਾ ਰਚਿਤ ਬਾਣੀ, ਸਿੱਖ ਇਤਿਹਾਸ ਆਦਿ ਨਾਲ ਸੰਬੰਧਿਤ ਹੁੰਦੇ ਹਨ। ਇਹਨਾਂ ਇਮਤਿਹਾਨਾਂ ਵਿਚ ਪਹਿਲੇ ਤਿੰਨ ਸਥਾਨ ਪ੍ਰਾਪਤ ਕਰਨ ਵਾਲੇ ਲੇਖਕਾਂ ਨੂੰ ਇਨਾਮ ਵੀ ਦਿੱਤੇ ਜਾਂਦੇ ਹਨ। ਗੁਰੂ ਨਾਨਕ ਦੇਵ ਮਿਸ਼ਨ ਦੁਆਰਾ ਅਜਿਹੀਆਂ ਕਾਰਜਸ਼ਾਲਾਵਾਂ (Workshops) ਦਾ ਵੀ ਪ੍ਰਬੰਧ ਕੀਤਾ ਜਾਂਦਾ ਹੈ ਜਿਨ੍ਹਾਂ ਵਿਚ ਉੱਭਰ ਰਹੇ ਯੁਵਕ ਲੇਖਕਾਂ ਨੂੰ ਮਾਹਿਰਾਂ ਦੁਆਰਾ ਲੋੜੀਂਦੀ ਸਿਖਲਾਈ ਦਿੱਤੀ ਜਾਂਦੀ ਹੈ। ਗੁਰਮਤਿ ਕਾਲਜਾਂ ਵਿੱਚ ਪੜ੍ਹ ਰਹੇ ਲਾਇਕ ਵਿਦਿਆਰਥੀਆਂ ਨੂੰ ਵਜ਼ੀਫ਼ੇ ਅਤੇ ਹੋਰ ਲੋੜੀਂਦੀ ਸਹਾਇਤਾ ਮਿਸ਼ਨ ਦੁਆਰਾ ਪ੍ਰਦਾਨ ਕੀਤੀ ਜਾਂਦੀ ਹੈ।

ਗੁਰੂ ਨਾਨਕ ਦੇਵ ਮਿਸ਼ਨ ਦੀ ਆਮਦਨ ਦੇ ਕੋਈ ਆਪਣੇ ਸੁਤੰਤਰ ਸਾਧਨ ਨਹੀਂ ਹਨ। ਗੁਰਬਾਣੀ ਸੁਨੇਹੀਆਂ ਅਤੇ ਸਿੱਖੀ ਦੇ ਹਿਤੈਸ਼ੀਆਂ ਵਲੋਂ ਦਿੱਤੀ ਮਾਇਆ ਦੁਆਰਾ ਹੀ ਮਿਸ਼ਨ ਆਪਣੀਆਂ ਗਤੀਵਿਧੀਆਂ ਨੂੰ ਨਿਰੰਤਰ ਜਾਰੀ ਰੱਖ ਰਿਹਾ ਹੈ। ਮਿਸ਼ਨ ਦੇ ਮੈਂਬਰਾਂ ਦੁਆਰਾ ਦਿੱਤਾ ਵਾਰਸ਼ਿਕ ਅਤੇ ਜੀਵਨ-ਪ੍ਰਯੰਤ ਚੰਦਾ ਹੀ ਮਿਸ਼ਨ ਦੀ ਆਮਦਨ ਦਾ ਮੁੱਖ ਸਾਧਨ ਹੈ। ਇਸ ਤੋਂ ਇਲਾਵਾ ਕੁਝ ਸ਼ਰਧਾਲੂ ਗੁਰਸਿੱਖ ਵੀ ਸਮੇਂ-ਸਮੇਂ ਤੇ ਮਿਸ਼ਨ ਦੀ ਮਾਲੀ ਸਹਾਇਤਾ ਕਰਦੇ ਰਹਿੰਦੇ ਹਨ। ਪਿਛਲੇ ਸਾਲ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਅੰਮ੍ਰਿਤਸਰ ਨੇ ਵੀ ਮਿਸ਼ਨ ਦੀ ਮਾਲੀ ਸਹਾਇਤਾ ਕੀਤੀ ਸੀ। **ਪਰ ਇਸਦੇ ਬਾਵਜੂਦ ਮੈਂ ਇਹ ਲਿਖਣ ਲਈ ਮਜਬੂਰ ਹਾਂ ਕਿ ਮਿਸ਼ਨ ਨੂੰ ਆਪਣੀਆਂ ਬਹੁ-ਪੱਖੀ ਧਾਰਮਿਕ ਗਤੀਵਿਧੀਆਂ ਜਾਰੀ**

ਰੱਖਣ ਲਈ ਧਨ ਦੀ ਸਖ਼ਤ ਲੋੜ ਹੈ। ਪਿਛਲੇ ਕਈ ਸਾਲਾਂ ਤੋਂ ਮਿਸ਼ਨ ਦੇ ਖਰਚਿਆਂ ਵਿਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸਦਾ ਮੁੱਖ ਕਾਰਨ ਟ੍ਰੈਕਟ ਪ੍ਰਕਾਸ਼ਿਤ ਕਰਨ ਲਈ ਲੋੜੀਂਦੇ ਕਾਗਜ਼, ਛਪਾਈ ਅਤੇ ਡਾਕ ਖਰਚ ਵਿੱਚ ਬਹੁਤ ਹੀ ਜ਼ਿਆਦਾ ਵਾਧਾ ਹੋਣਾ ਹੈ। ਡਾਕ ਦਾ ਖਰਚ ਇਤਨਾ ਜ਼ਿਆਦਾ ਵੱਧ ਗਿਆ ਹੈ ਕਿ ਮਿਸ਼ਨ ਦੇ ਮੈਂਬਰਾਂ ਨੂੰ ਜਿਹੜਾ ਟ੍ਰੈਕਟ ਪਹਿਲਾਂ ਕੇਵਲ ਇੱਕ ਰੁਪਏ ਵਿੱਚ ਭੇਜਿਆ ਜਾਂਦਾ ਸੀ ਹੁਣ ਉਸ ਟ੍ਰੈਕਟ ਨੂੰ ਭੇਜਣ ਲਈ ਲਗਪਗ 4 ਰੁਪਏ ਖਰਚੇ ਜਾਂਦੇ ਹਨ। ਹਰ ਖੇਤਰ ਵਿਚ ਮਹਿੰਗਾਈ ਕਾਫ਼ੀ ਜ਼ਿਆਦਾ ਵਧਣ ਦੇ ਕਾਰਣ ਹੀ ਗੁਰੂ ਨਾਨਕ ਦੇਵ ਮਿਸ਼ਨ ਦੇ ਸਮੁੱਚੇ ਖਰਚ ਵਿੱਚ ਕਾਫ਼ੀ ਜ਼ਿਆਦਾ ਵਾਧਾ ਹੋਇਆ ਹੈ। ਇਸ ਕਾਰਨ ਮੈਂ ਗੁਰਬਾਣੀ ਸੁਨੇਹੀਆਂ ਤੇ ਸਿੱਖੀ ਦੇ ਹਿਤੈਸ਼ੀਆਂ ਨੂੰ ਸਨਿਮਰ ਬੇਨਤੀ ਕਰਦਾ ਹਾਂ ਕਿ ਉਹ ਵੱਧ ਤੋਂ ਵੱਧ ਗੁਰਸਿੱਖਾਂ ਨੂੰ ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਾਉਣ ਅਤੇ ਮਿਸ਼ਨ ਨੂੰ ਮਾਲੀ ਸਹਾਇਤਾ ਦੇਣ ਦੀ ਕ੍ਰਿਪਾਲਤਾ ਕਰਨ ਤਾਂ ਜੋ ਮਿਸ਼ਨ ਆਪਣੀਆਂ ਧਾਰਮਿਕ ਗਤੀਵਿਧੀਆਂ ਦਾ ਖੇਤਰ ਹੋਰ ਜ਼ਿਆਦਾ ਵਿਸ਼ਾਲ ਕਰ ਸਕੇ। ਗੁਰੂ ਨਾਨਕ ਦੇਵ ਮਿਸ਼ਨ ਦਾ ਮੈਂਬਰ ਬਣਨ ਲਈ ਚੰਦਿਆਂ ਦਾ ਵੇਰਵਾ ਇਸ ਪ੍ਰਕਾਰ ਹੈ।

## ਚੰਦਿਆਂ ਦੀ ਦਰ

**ਭਾਰਤ**

ਵਾਰਸ਼ਿਕ ............................... 35-00
ਜੀਵਨ-ਪ੍ਰਯੰਤ .......................350-00

**ਵਿਦੇਸ਼**

ਜੀਵਨ ਪ੍ਰਯੰਤ .......................1000-00

ਗੁਰੂ ਨਾਨਕ ਦੇਵ ਮਿਸ਼ਨ ਦੇ ਮੈਂਬਰਾਂ ਨੂੰ ਮਿਸ਼ਨ ਵਲੋਂ ਪ੍ਰਕਾਸ਼ਿਤ ਕੀਤੀਆਂ ਜਾਂਦੀਆਂ ਪੁਸਤਕਾਵਾਂ (Tracts) ਮੁਫ਼ਤ ਭੇਜੀਆਂ ਜਾਂਦੀਆਂ ਹਨ।

ਮੈਨੂੰ ਪੂਰਨ ਵਿਸ਼ਵਾਸ ਹੈ ਕਿ ਗੁਰਸਿੱਖ ਪਾਠਕ ਮੇਰੀ ਇਸ ਬੇਨਤੀ ਨੂੰ ਜ਼ਰੂਰ ਸਵੀਕਾਰ ਕਰਨਗੇ ਅਤੇ ਮਿਸ਼ਨ ਦੀ ਮਾਲੀ ਹਾਲਤ ਨੂੰ ਦ੍ਰਿੜ ਬਣਾਉਣ ਲਈ ਆਪਣਾ ਵਡਮੁੱਲਾ ਯੋਗਦਾਨ ਜਰੂਰ ਦੇਣਗੇ। ਗੁਰੂ ਨਾਨਕ ਦੇਵ ਮਿਸ਼ਨ ਨੂੰ ਹਰ ਤਰਾਂ ਦੀ ਰਕਮ ਮਨੀਆਰਡਰ, ਚੈੱਕ ਜਾਂ ਬੈਂਕ ਡਰਾਫਟ ਰਾਹੀਂ ਭੇਜੀ ਜਾ ਸਕਦੀ ਹੈ। ਬੈਂਕ ਡਰਾਫਟ ਜਾਂ ਚੈੱਕ ਗੁਰੂ ਨਾਨਕ ਦੇਵ ਮਿਸ਼ਨ, ਪਟਿਆਲਾ ਦੇ ਨਾਮ ਤੇ ਕਿਸੇ ਵੀ ਬੈਂਕ ਦਾ ਭੇਜਿਆ ਜਾ ਸਕਦਾ ਹੈ।

**ਡਾ. ਐਸ. ਐਸ. ਨੰਦਾ**
ਪੀ.ਐਚਡੀ.
ਸਕੱਤਰ
ਗੁਰੂ ਨਾਨਕ ਦੇਵ ਮਿਸ਼ਨ,
ਅਕਾਡਮੀ ਆਫ ਸਿੱਖ ਰਿਲੀਜਨ ਐਂਡ ਕਲਚਰ,
1-ਢਿੱਲੋਂ ਮਾਰਗ, ਪਟਿਆਲਾ।
ਫੋਨ : 215704
214738

Indo Printers ✆ 0175-2356313, 5003571